# ਸਿੱਖ ਕੌਮ ਦੇ ਮਹਾਨ ਸ਼ਹੀਦ







ਭਾਈ ਪਿੰਦਰਪਾਲ ਸਿੰਘ

'ਕਥਾਵਾਚਕ'

# ਸਿੱਖ ਕੌਮ ਦੇ ਮਹਾਨ ਸ਼ਹੀਦ

ਗਿਆਨੀ ਪਿੰਦਰਪਾਲ ਸਿੰਘ
(ਕਥਾਵਾਚਕ)




**ਲਾਹੌਰ ਬੁੱਕ ਸ਼ਾਪ**
2-ਲਾਜਪਤ ਰਾਏ ਮਾਰਕਿਟ, ਲੁਧਿਆਣਾ

Sikh Kaum de Mahan Shaheed
by
Giani Pinderpal Singh



ਪਹਿਲੀ ਵਾਰ: *2011*

ਮੁੱਲ : 90/ ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।
Ph. : 91-161-2740738
6540738
Website:- www.lahorepublishers.com
E-Mail:- lahorebookshop40@Rediffmail.com
Printed in India

ਛਾਪਕ : *R.K. Offset Process, Delhi*

## ਸਮਰਪਣ

ਉਹਨਾਂ ਮਹਾਨ ਯੋਧਿਆਂ ਦੇ ਨਾਂ
ਜਿਨ੍ਹਾਂ ਨੇ ਸਿੱਖੀ ਸਿਦਕ
ਨਿਭਾਉਂਦਿਆਂ ਹੋਇਆਂ
ਆਪਣੀਆਂ ਜਾਨਾਂ
ਵਾਰ ਦਿੱਤੀਆਂ।

# ਸ਼ਹੀਦ ਭਾਈ ਮਨੀ ਸਿੰਘ ਜੀ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਜੁੜ ਬੈਠੀ ਸਤਿਕਾਰਯੋਗ ਸਾਧ ਸੰਗਤ ਜੀਓ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰਮੁਖੋ! ਜਦੋਂ ਅਸੀਂ ਬੰਦ-ਬੰਦ ਕਟਾਉਣ ਵਾਲੀ ਗੱਲ ਵਾਲੇ ਪਾਸੇ ਜਾਂਦੇ ਹਾਂ ਤਾਂ ਉਸ ਵੇਲੇ ਬੰਦ-ਬੰਦ ਕਟਾਉਣ ਵਾਲਿਆਂ ਵਿਚ ਸਾਨੂੰ ਸਭ ਤੋਂ ਮੋਹਰੀ ਸਤਿਕਾਰ ਯੋਗ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਿੱਸਦੇ ਹਨ। ਕੇਵਲ ਭਾਈ ਮਨੀ ਸਿੰਘ ਜੀ ਹੀ ਐਸੇ ਸਨ ਜਿਹੜੇ ਗੁਰੂ ਦੇ ਗ੍ਰੰਥੀ ਵੀ ਸਨ, ਗੁਰੂ ਦੀ ਬਾਣੀ ਦੀ ਵਿਆਖਿਆ ਵੀ ਕਰਨ ਵਾਲੇ ਸਨ, ਜਿਹੜੇ ਸੁਚੱਜੇ ਪ੍ਰਬੰਧਕ ਵੀ ਸਨ ਤੇ ਸਮਾਂ ਆਉਣ 'ਤੇ ਕੌਮ ਦੀ ਅਗਵਾਈ ਵੀ ਕਰਦੇ ਸਨ ਤੇ ਗੁਰੂ ਦੀ ਸੇਵਾ ਵਿਚ ਭਿੱਜੇ ਹੋਏ ਸਨ। ਦਾਤਾਰ ਜੀ ਨੇ ਸੇਵਕ ਦੀ ਪਰਿਭਾਸ਼ਾ ਦਿੱਤੀ ਹੈ।ਸਾਹਿਬ ਫ਼ੁਰਮਾਉਂਦੇ ਹਨ-

***ਨਾਨਕ ਸੇਵਕੁ ਸੋਈ ਆਖੀਐ***

ਕਹਿਣ ਨੂੰ ਭਾਵੇਂ ਜਿੰਨੇ ਮਰਜ਼ੀ ਇਨਸਾਨ ਸ਼ਬਦ ਵਰਤੀ ਜਾਏ ਆਪਣੇ ਲਈ ਸੇਵਕ ਦਾ, ਦਾਸ ਦਾ, ਪਰ ਗੁਰਮਤਿ ਨੇ ਸੇਵਕ ਕਿਸ ਨੂੰ ਮੰਨਿਆ ਹੈ?

***ਨਾਨਕ ਸੇਵਕ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥***

ਜਿਹੜਾ ਆਪਣੇ ਸਿਰ ਨੂੰ ਗੁਰੂ ਦੇ ਚਰਨਾਂ ਵਿਚ ਭੇਟ ਕਰ ਦੇਵੇ ਤੇ ਨਾਲ ਹੀ ਬਚਨ ਕੀਤਾ-

***ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥***

*(ਅੰਗ ੧੨੪੭)*

ਗੁਰੂ ਦੇ ਭਾਣੇ ਨੂੰ ਸਤਿ ਕਰਕੇ ਮੰਨੇ ਤੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰਕੇ ਰੱਖੇ। ਸਾਹਿਬ ਨੂੰ ਪੁੱਛਿਆ ਗਿਆ ਕਿ ਮਹਾਰਾਜ! ਕੀ ਗੁਰੂ ਦਾ ਸੇਵਕ ਦੌਲਤ ਨਾਲ ਜਾਂ ਗੁਰੂ ਦਾ ਸੇਵਕ ਬਾਹਰਮੁੱਖੀ ਪਦਾਰਥਾਂ ਨਾਲ ਬਣਿਆ ਜਾਂਦਾ ਹੈ ? ਸਾਹਿਬ ਕਹਿਣ ਲੱਗੇ, ਇਹ ਤਾਂ ਸਮਰੱਥ ਸਤਿਗੁਰੂ ਹੈ, ਜਿੰਨ੍ਹਾਂ ਦੇ

ਚਰਨਾਂ ਵਿਚ ਤੂੰ ਸੇਵਕ ਬਣਨ ਆਉਂਦਾ ਹੈਂ। ਗੁਰੂ ਅਰਜਨ ਦੇਵ ਜੀ ਦੇ ਜਦੋਂ ਅਸੀਂ ਬਚਨ ਪੜ੍ਹਦੇ ਹਾਂ ਤਾਂ ਸਾਹਿਬ ਨੇ ਫ਼ੁਰਮਾਇਆ ਹੈ-

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥*

ਜੇਕਰ ਕੋਈ ਇਹ ਸੋਚ ਲਵੇ ਕਿ ਮੈਂ ਰੁਪਈਆਂ ਦੇ ਵੱਟੇ-ਸੱਟੇ ਗੁਰੂ ਦਾ ਸੇਵਕ ਬਣ ਜਾਵਾਂਗਾ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਹ ਖ਼ਿਆਲ ਮਨ ਵਿਚੋਂ ਕੱਢ ਦੇਈਂ ਕਿ ਦੌਲਤ ਨਾਲ ਗੁਰੂ ਦਾ ਸੇਵਕ ਬਣਿਆ ਜਾਂਦਾ ਹੈ। ਸੇਵਕ ਤਾਂ ਅੰਦਰ ਵਾਲਾ ਦਮ ਭੇਟ ਕਰਨ ਨਾਲ ਹੀ ਬਣੀਦਾ ਹੈ।

*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥*

*(ਅੰਗ ੧੩੬੩)*

ਰਾਵਣ ਕੋਈ ਗ਼ਰੀਬ ਸੀ, ਜਿਸ ਦੀ ਆਪਣੀ ਸੋਨੇ ਦੀ ਲੰਕਾ ਸੀ? ਕਹਿੰਦੇ ਹਨ, ਆਪਣਾ ਸਿਰ ਸ਼ਿਵਾਂ ਨੂੰ ਭੇਟ ਕਰਕੇ ਰਾਵਣ ਨੇ ਆਪਣੇ ਇਸ਼ਟ ਨੂੰ ਖ਼ੁਸ਼ ਕੀਤਾ ਸੀ। ਜਦੋਂ ਧੰਨ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਸਾਹਿਬ ਜੀ ਦੇ ਬਚਨ ਪੜ੍ਹੇ ਤਾਂ ਉਹਨਾਂ ਨੇ ਇਸ ਗੱਲ ਦਾ ਖੁਲਾਸਾ ਹੋਰ ਵੀ ਕਰ ਦਿੱਤਾ ਹੈ। ਜੇ ਕਿਸੇ ਨੇ ਸੇਵਕ ਬਣਨਾ ਹੋਵੇ ਤਾਂ ਪਹਿਲੀ ਗੱਲ, ਉਸ ਨੂੰ ਗੁਰੂ ਘਰ ਵਿਚ ਰਹਿਣਾ ਚਾਹੀਦਾ ਹੈ। ਗੁਰੂ ਘਰ ਦਾ ਮਤਲਬ ਇਹ ਨਹੀਂ ਕਿ ਅਸੀਂ ਗੁਰਦੁਆਰੇ ਦੀ ਚਾਰ ਦੀਵਾਰੀ ਵਿਚ ਰਹਿਣਾ ਹੈ। ਗੁਰੂ ਦੇ ਘਰ ਦਾ ਮਤਲਬ ਹੈ ਗੁਰੂ ਦੀ ਮਤ ਦੇ ਦਾਇਰੇ ਵਿਚ ਰਹਿਣਾ। ਜਿਹੜਾ ਗੁਰੂ ਦੇ ਘਰ ਵਿਚ ਰਹਿੰਦਾ ਹੈ, ਉਹ ਇਕ ਗੱਲ ਧਿਆਨ ਵਿਚ ਰੱਖੇ ਕਿ ਮੈਂ ਗੁਰੂ ਦੇ ਹਰ ਹੁਕਮ ਨੂੰ ਸਤਿ ਬਚਨ ਕਰਕੇ ਮੰਨਣਾ ਹੈ। ਉਸ ਦੇ ਅੱਗੇ ਕੋਈ ਦਲੀਲ ਨਹੀਂ-

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

*(ਸੁਖਮਨੀ ਸਾਹਿਬ)*

ਆਪਣਾ ਮਨ ਹੀ ਗੁਰੂ ਨੂੰ ਦੇ ਦੇਵੇ। ਇਹੋ ਜਿਹਾ ਸੇਵਕ ਜੇਕਰ ਸੇਵਾ ਕਰਦਾ ਹੈ ਤਾਂ ਸ਼ਰਤ ਲਾ ਕੇ ਸੇਵਾ ਨਹੀਂ ਕਰਦਾ। ਉਸ ਦੀ ਬਿਰਤੀ ਹੁੰਦੀ ਹੈ-

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸੁ ਕਉ ਹੋਤ ਪਰਾਪਤਿ ਸੁਆਮੀ॥*

*(ਸੁਖਮਨੀ ਸਾਹਿਬ)*

ਭਾਈ ਸਾਹਿਬ ਭਾਈ ਮਨੀ ਸਿੰਘ ਜੀ 90 ਸਾਲ ਇਸ ਸੰਸਾਰ ਉੱਪਰ ਜੀਅ ਕੇ ਗਏ ਹਨ। 77 ਸਾਲ ਉਹਨਾਂ ਨੇ ਗੁਰੂ ਘਰ ਦੀ ਸੇਵਾ ਕੀਤੀ। 13 ਸਾਲ ਦੀ ਉਮਰ ਵਿਚ ਹਜ਼ੂਰ ਦੇ ਦਰ 'ਤੇ ਆਏ। ਭਾਈ ਮਨੀ ਸਿੰਘ ਜੀ ਦਾ ਜੀਵਨ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਪਿੰਡ ਅਲੀਪੁਰ, ਜ਼ਿਲ੍ਹਾ ਮੁਜ਼ੱਫਰਗੜ੍ਹ ਜੋ ਹੁਣ ਪਾਕਿਸਤਾਨ ਵਿਚ ਰਹਿ ਗਿਆ ਹੈ, ਇਥੇ ਭਾਈ ਮਨੀ ਸਿੰਘ ਜੀ ਦਾ ਜਨਮ ਹੋਇਆ ਹੈ। ਉਹਨਾਂ ਦਾ ਬਚਪਨ ਦਾ ਨਾਮ ਸੀ ਮਨੀ ਰਾਮ। ਪਿਆਰ ਨਾਲ ਸਾਰੇ ਘਰ ਦੇ ਜੀਅ ਇਹਨਾਂ ਨੂੰ ਮਨੀਆ ਕਹਿ ਕੇ ਬੁਲਾਉਂਦੇ ਸਨ। ਇਹਨਾਂ ਦੇ ਪਿਤਾ ਜੀ ਦਾ ਨਾਮ ਸੀ ਭਾਈ ਮਾਈ ਦਾਸ। ਇਹਨਾਂ ਦੀ ਮਾਤਾ ਜੀ ਦਾ ਨਾਮ ਸੀ ਬੀਬੀ ਮਥਰਾ ਬਾਈ। ਭਾਈ ਮਨੀ ਸਿੰਘ ਜੀ ਦਾ ਪਰਿਵਾਰ ਧੰਨ ਗੁਰੂ ਹਰਗੋਬਿੰਦ ਸਾਹਿਬ ਦੇ ਵੇਲੇ ਗੁਰੂ ਨਾਨਕ ਸਾਹਿਬ ਦੇ ਘਰ ਦਾ ਸ਼ਰਧਾਲੂ ਬਣਿਆ ਸੀ। ਮੇਰੇ ਧੰਨ ਗੁਰੂ ਹਰਗੋਬਿੰਦ ਸਾਹਿਬ ਦੇ ਪੋਤਰੇ ਗੁਰੂ ਹਰਿਰਾਇ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਹਨ।

ਗੁਰੂ ਹਰਿਰਾਇ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਹਨ। ਭਾਈ ਮਨੀ ਸਿੰਘ ਜੀ ਦੇ ਪਿਤਾ ਜੀ ਆਪਣੇ ਸਾਰੇ ਪੁੱਤਰਾਂ ਨੂੰ ਲੈ ਕੇ ਗੁਰੂ ਹਰਿਰਾਇ ਸਾਹਿਬ ਕੋਲ ਆਏ। ਭਾਈ ਮਨੀਆ ਨੇ 13 ਸਾਲ ਦੀ ਉਮਰ ਵਿਚ ਧੰਨ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਸ਼ਨ ਕੀਤੇ। ਧੰਨ ਗੁਰੂ ਹਰਿਰਾਇ ਸਾਹਿਬ ਨੇ ਪੁੱਛ ਲਿਆ, ਮਾਈ ਦਾਸ! ਇਸ ਪੁੱਤਰ ਦਾ ਨਾਮ ਕੀ ਹੈ? ਭਾਈ ਮਾਈ ਦਾਸ ਕਹਿੰਦੇ ਹਨ, ਦਾਤਾ! ਇਸ ਦਾ ਨਾਮ ਹੈ ਮਨੀਆ। ਸਤਿਗੁਰੂ ਕਹਿਣ ਲੱਗੇ-

*ਮਨੀਆ ਗੁਨੀਆ ਬੀਚ ਹੋਵੇ ਜਗ ਮਾਹੀਂ।*

ਕਹਿਣ ਲੱਗੇ, ਕੇਵਲ ਮਨੀਆ ਨਹੀਂ, ਇਹ ਇੰਨਾ ਗੁਣਵਾਨ ਹੋਵੇਗਾ ਕਿ ਇਕ ਤਾਂ ਇਹ ਮਨੀ ਦੀ ਤਰ੍ਹਾਂ ਚਮਕੇਗਾ ਤੇ ਦੂਜਾ ਇਸ ਦੇ ਜੀਵਨ ਤੇ ਇਸ ਦੇ ਗੁਣਾਂ ਨੂੰ ਚੇਤੇ ਕਰ ਕਰ ਕੇ ਲੋਕੀਂ ਇਸ ਨੂੰ ਨਮਸਕਾਰ ਕਰਨਗੇ।

ਭਾਈ ਮਨੀਏ ਨੇ 13 ਸਾਲ ਦੀ ਉਮਰ ਵਿਚ ਪਹਿਲੀ ਸੇਵਾ ਬਾਣੀ ਪੜ੍ਹਨ ਦੀ ਕੀਤੀ ਤੇ ਦੂਜੀ ਸੇਵਾ ਇਹਨਾਂ ਨੇ ਕੀਤੀ ਗੁਰੂ ਹਰਿਰਾਇ ਸਾਹਿਬ ਦੇ ਵੇਲੇ ਭਾਂਡੇ ਮਾਂਜਣ ਦੀ। ਇਕ ਦਿਨ ਹਜ਼ੂਰ ਨੇ ਭਾਈ ਜੀ ਨੂੰ ਭਾਂਡੇ ਮਾਂਜਦਿਆਂ ਦੇਖਿਆ ਤਾਂ ਭਾਈ ਮਨੀਆ ਨਮਸਕਾਰ ਕਰਨ ਲੱਗਾ। ਕੋਲ ਖਲੋ ਕੇ ਗੁਰਦੇਵ ਨੇ ਕਿਹਾ, ਮਨੀ ਰਾਮ! ਜਿਵੇਂ ਭਾਂਡੇ ਚੰਗੀ ਨੀਅਤ ਦੇ ਨਾਲ ਮਾਂਜੀਦੇ ਹਨ, ਇਵੇਂ ਗੁਰੂ ਕ੍ਰਿਪਾ

ਕਰੇ ਤਾਂ ਉਹ ਅੰਦਰੋਂ ਮਨ ਨੂੰ ਵੀ ਮਾਂਜ ਦਿੰਦਾ ਹੈ। ਜੇ ਮਨ ਮਾਂਜਿਆ ਜਾਏ ਤਾਂ ਚੇਤੇ ਰੱਖੀਂ, ਅੰਦਰ ਗੁਰੂ ਦੀ ਮੂਰਤ ਵੱਸ ਜਾਂਦੀ ਹੈ।ਇਸ ਨੂੰ ਸਾਹਿਬ ਨੇ ਕਿਹਾ ਸੀ-

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*

(ਅੰਗ ੭੩੦)

ਗੁਰੂ ਹਰਿਰਾਇ ਸਾਹਿਬ ਦੇ ਵੇਲੇ ਭਾਈ ਮਨੀ ਸਿੰਘ ਜੀ ਨੇ ਦੋ ਸਾਲ ਸੇਵਾ ਕੀਤੀ ਹੈ। ਜਦੋਂ 15 ਸਾਲ ਦੇ ਹੋਏ ਤਾਂ ਪਿਤਾ ਮਾਈ ਦਾਸ ਜੀ ਆਏ। ਗੁਰੂ ਹਰਿਰਾਇ ਸਾਹਿਬ ਕੋਲੋਂ ਆਗਿਆ ਮੰਗੀ, ਦਾਤਾ! ਇਸ ਮਨੀਰਾਮ ਦਾ ਅਸੀਂ ਵਿਆਹ ਕਰਨਾ ਚਾਹੁੰਦੇ ਹਾਂ। ਭਾਈ ਸਾਹਿਬ ਦਾ ਵਿਆਹ ਬੀਬੀ ਸੀਤੋ ਬਾਈ ਨਾਲ ਹੋਇਆ। ਇਹ ਉਸ ਲੱਖੀ ਸ਼ਾਹ ਵਣਜਾਰੇ ਦੀ ਬੱਚੀ ਹੈ, ਜਿਸ ਨੇ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਧੜ ਦਾ ਸੰਸਕਾਰ ਆਪਣੇ ਘਰ ਨੂੰ ਅੱਗ ਲਾ ਕੇ ਕੀਤਾ ਸੀ।

ਧੰਨ ਗੁਰੂ ਹਰਿਰਾਇ ਸਾਹਿਬ ਦੇ ਕੋਲ ਵਿਆਹ ਤੋਂ ਬਾਅਦ ਭਾਈ ਜੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਆਏ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਜਦੋਂ ਪ੍ਰਭਪੁਰ ਪਿਆਨਾ ਕੀਤਾ ਤਾਂ ਆਪਣੀ ਜੋਤ ਆਪਣੇ ਛੋਟੇ ਸਪੁੱਤਰ ਗੁਰੂ ਹਰਿਕ੍ਰਿਸ਼ਨ ਸਾਹਿਬ ਅੰਦਰ ਟਿਕਾਈ ਤਾਂ ਭਾਈ ਮਨੀ ਰਾਮ ਉਸ ਵੇਲੇ ਧੰਨ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਸਨ। ਕਈ ਸਾਲ ਇਥੇ ਸੇਵਾ ਕਰਦੇ ਰਹੇ। ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਦਿੱਲੀ ਗਏ ਹਨ ਤਾਂ ਭਾਈ ਮਨੀ ਰਾਮ ਜੀ ਉਹਨਾਂ ਸਿੱਖਾਂ ਵਿਚੋਂ ਸਨ, ਜਿਹੜੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਨਾਲ ਦਿੱਲੀ ਰਾਜੇ ਜੈ ਸਿੰਘ ਤੇ ਸੰਗਤ ਦੇ ਕਹਿਣ 'ਤੇ ਪਹੁੰਚੇ।

ਭਾਈ ਮਨੀ ਰਾਮ ਦਾ ਜਨਮ 1644 ਨੂੰ ਹੋਇਆ। ਜਿੰਨਾ ਸਮਾਂ ਸਤਿਗੁਰੂ ਦਿੱਲੀ ਰਹੇ, ਓਨਾ ਸਮਾਂ ਭਾਈ ਮਨੀ ਰਾਮ ਉਥੇ ਰਹੇ। ਉਹਨਾਂ ਨੇ ਆਪਣਾ ਨੇਮ ਨਹੀਂ ਛੱਡਿਆ। ਉਹਨਾਂ ਦਾ ਨੇਮ ਸੀ ਕਿ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ। ਕਿੰਨਾ ਹੀ ਸਮਾਂ ਚੌਂਕੜਾ ਮਾਰ ਕੇ ਬੈਠ ਕੇ ਅਭਿਆਸ ਕਰਨਾ।ਇਸ ਤੋਂ ਬਾਅਦ ਗੁਰੂ ਦੀ ਬਾਣੀ ਪੜ੍ਹਨੀ ਤੇ ਸ਼ਾਮ ਤੱਕ ਸਾਵਧਾਨ ਹੋ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸੇਵਾ ਵਿਚ ਤੱਤਪਰ ਰਹਿਣਾ। ਜਦੋਂ ਹਜ਼ੂਰ ਨੇ 1664 ਨੂੰ ਆਪਣੇ ਚੋਲੇ ਨੂੰ ਤਿਆਗਿਆ ਤਾਂ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਰਸਨਾ ਵਿਚ ਇਹ ਸ਼ਬਦ ਸਨ-

*ਬਾਬਾ ਬਸੇ ਗਰਾਮ ਬਕਾਲੇ॥*
*ਬਨ ਗੁਰ ਸੰਗਤ ਸਗਲ ਸੰਭਾਲੇ॥*

ਬਾਬਾ ਬਕਾਲੇ ਦੀ ਧਰਤੀ 'ਤੇ ਰਹਿੰਦਾ ਹੈ। ਗੁਰੂ ਬਣ ਕੇ ਸੰਗਤ ਦੀ ਸੰਭਾਲ ਕਰੇਗਾ।

ਭਾਈ ਮਨੀ ਰਾਮ ਮਾਤਾ ਸੁਲੱਖਣੀ ਜੀ ਨੂੰ ਲੈ ਕੇ ਦਿੱਲੀ ਦੀ ਧਰਤੀ ਤੋਂ ਕੀਰਤਪੁਰ ਸਾਹਿਬ ਆਏ ਹਨ। ਪਰਤ ਕੇ ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਆਏ। ਜਦੋਂ ਗੁਰੂ ਤੇਗ਼ ਬਹਾਦਰ ਜੀ ਪ੍ਰਗਟ ਹੋਏ ਤਾਂ ਭਾਈ ਮਨੀ ਰਾਮ ਨੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸੇਵਾ ਵਿਚ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ। ਇਥੋਂ ਕੁਝ ਸਮਾਂ ਭਾਈ ਸਾਹਿਬ ਫਿਰ ਆਪਣੇ ਪਰਿਵਾਰ ਵਿਚ ਵਾਪਿਸ ਚਲੇ ਗਏ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹੋਏ ਹਨ ਤਾਂ ਭਾਈ ਮਨੀ ਰਾਮ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ। ਇਥੇ ਉਹਨਾਂ ਨੇ ਸੇਵਾ ਸ਼ੁਰੂ ਕਰ ਦਿੱਤੀ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਿੱਲੀ ਜਾਣ ਲੱਗੇ ਤਾਂ ਉਹਨਾਂ ਨੇ ਭਾਈ ਮਨੀ ਰਾਮ ਜੀ ਨੂੰ ਕਿਹਾ ਕਿ ਤੁਸੀਂ ਗੋਬਿੰਦ ਰਾਏ ਕੋਲ ਰਹੋਗੇ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਹੋਈ। ਗਿਆਨੀ ਗਿਆਨ ਸਿੰਘ ਨੇ ਭਾਈ ਮਨੀ ਰਾਮ ਦੀ ਗਿਣਤੀ 52 ਕਵੀਆਂ ਵਿਚ ਕੀਤੀ ਹੈ।

ਗੁਰੂ ਗੋਬਿੰਦ ਸਿੰਘ ਜੀ ਪਉਂਟਾ ਸਾਹਿਬ ਗਏ। ਸਾਹਿਬ ਜਮਨਾ ਨਦੀ ਵੱਲ ਧਿਆਨ ਕਰਕੇ ਅਕਾਲ ਦੀ ਉਸਤਤ ਵਿਚ ਜੁੜੇ ਤੇ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਕਿਹਾ ਕਿ ਜੋ ਅਸੀਂ ਰਚਨਾ ਤੋਂ ਉਚਾਰੀਏ, ਆਪਣੀ ਕਲਮ ਨਾਲ ਲਿਖੀ ਜਾਣਾ ਹੈ। ਹਜ਼ੂਰ ਨੇ ਕਿਹਾ-

*ਜਿਮੀ ਤੁਹੀ॥ ਜਮਾ ਤੁਹੀ॥ ਮਕੀ ਤੁਹੀ॥*
*ਮਕਾ ਤੁਹੀ॥ ਅਭੂ ਤੁਹੀ॥ ਅਭੈ ਤੁਹੀ॥*
*ਅਛੂ ਤੁਹੀ॥ ਅਛੈ ਤੁਹੀ॥ ਜਤਸ ਤੁਹੀ॥*
*ਬ੍ਰਤਸ ਤੁਹੀ॥ ਗਤਸ ਤੁਹੀ॥ ਮਤਸ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥*

*(ਅਕਾਲ ਉਸਤਤਿ)*

ਡਾਕਟਰ ਤਾਰਨ ਸਿੰਘ ਕਹਿੰਦੇ ਹਨ ਕਿ ਛੇ ਘੰਟੇ ਤੂੰਹੀ ਤੂੰਹੀ ਪੁਕਾਰਦੇ ਰਹੇ। ਭਾਈ ਸਾਹਿਬ ਨੇ 16 ਹਜ਼ਾਰ ਵਾਰੀ ਲਿਖਿਆ ਹੈ।

ਸਮੇਂ ਨੇ ਕਰਵਟ ਲਈ। ਸਤਿਗੁਰੂ ਨੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਅੰਮ੍ਰਿਤ ਦੀ ਦਾਤ ਦਿੱਤੀ। ਭਾਈ ਮਨੀ ਸਿੰਘ ਨੇ 30 ਮਾਰਚ 1699 ਨੂੰ ਗੁਰੂ ਜੀ ਦੇ ਪਵਿੱਤਰ ਕਰ ਕਮਲਾਂ 'ਚੋਂ ਅੰਮ੍ਰਿਤ ਦੀ ਦਾਤ ਲਈ। ਭਾਈ ਮਨੀ ਰਾਮ ਤੋਂ ਅੱਜ ਭਾਈ ਮਨੀ ਸਿੰਘ ਬਣ ਗਏ। ਭਾਈ ਮਨੀ ਸਿੰਘ ਅੰਮ੍ਰਿਤਸਰ ਸਾਹਿਬ ਟਿਕੇ ਰਹੇ। ਭਾਈ ਮਨੀ ਸਿੰਘ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਦੀ ਕਥਾ ਵੀ ਕਰਦੇ ਸਨ। ਹਰਿਮੰਦਰ ਸਾਹਿਬ ਦੇ ਅੰਦਰ ਭਾਈ ਸਾਹਿਬ ਨੇ ਕੀਰਤਨ ਦੀ ਮਰਿਆਦਾ ਬੰਨ੍ਹੀ। ਭਾਈ ਸਾਹਿਬ ਨੇ ਗ੍ਰੰਥੀ ਨਿਯੁਕਤ ਕੀਤੇ। ਭਾਈ ਸਾਹਿਬ ਨੇ ਅਰਦਾਸੀਏ ਨਿਯੁਕਤ ਕੀਤੇ। ਇੰਨੀ ਸੇਵਾ ਤੋਂ ਬਾਅਦ ਮੇਰੇ ਕਲਗੀਧਰ ਜੀ ਨੇ ਇਹ ਹੁਕਮ ਲਿਖਿਆ। ਕਹਿਣ ਲੱਗੇ-

ੴ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਜੀ ਕੀ ਅਗਿਆ ਹੈ।
ਪੰਜ ਪੁੱਤਰਾਂ ਦਾ ਨਾਮ ਲਿਖਿਆ ਹੈ। ਕਹਿੰਦੇ ਹਨ-
ਭਾਈ ਬਚਿਤਰ ਸਿੰਘ ਜੀ, ਭਾਈ ਉਦੇ ਸਿੰਘ ਜੀ,
ਭਾਈ ਅਨਕ ਸਿੰਘ ਜੀ, ਭਾਈ ਅਦਬ ਸਿੰਘ ਜੀ,
ਭਾਈ ਅਜੋਤ ਸਿੰਘ ਜੀ, ਭਾਈ ਮਨੀ ਸਿੰਘ ਜੀ, ਤੁਹਾਡੀ ਸ਼ਰਮ ਵਾਹਿਗੁਰੂ ਰੱਖੇਗਾ।

ਹੁਣ ਅਗਲੀਆਂ ਤੁੱਕਾਂ ਕਦੀ ਪੜ੍ਹਿਉ। ਲਿਖਦੇ ਹਨ ਇਸ ਪਰਿਵਾਰ ਨੂੰ ਕਿ-

***ਤੁਸੀਂ ਮੇਰੇ ਫਰਜ਼ੰਦੇ ਪੁੱਤਰ ਹੋ।***
***ਤੁਹਾਡੇ ਉਪਰ ਮੇਰੀ ਬੇਅੰਤ ਖ਼ੁਸ਼ੀ ਹੈ।***
***ਤੁਸੀਂ ਸਾਰੇ ਵਰਤਾਰੇ ਦੇ ਮੈਹਰਮ ਹੋ।***

ਮੈਹਰਮ ਦਾ ਅਰਥ ਹੁੰਦਾ ਹੈ ਭੇਦੀ। ਭਾਈ ਮਨੀ ਸਿੰਘ ਜੀ ਦੇ ਪਰਿਵਾਰ ਨੂੰ ਕਹਿਣ ਲੱਗੇ ਕਿ ਤੇਰੇ ਮੇਰੇ ਪਰਿਵਾਰ ਵਿਚ ਕੋਈ ਅੰਤਰ ਨਹੀਂ, ਤੂੰ ਮੇਰੇ ਪਰਿਵਾਰ ਦਾ ਜਾਣਕਾਰ ਹੈਂ।

ਗੁਰੂ ਕਲਗੀਧਰ ਸਾਹਿਬ ਨੇ ਜਦੋਂ ਆਨੰਦਪੁਰ ਸਾਹਿਬ ਦੀ ਧਰਤੀ ਛੱਡੀ ਤਾਂ ਉਦੋਂ ਭਾਈ ਮਨੀ ਸਿੰਘ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਸਨ। ਹਜ਼ੂਰ ਚਮਕੌਰ ਗਏ ਹਨ। ਭਾਈ ਮਨੀ ਸਿੰਘ ਜੀ ਗੁਰੂ ਦੇ ਮਹਿਲਾਂ ਦੇ

ਨਾਲ ਦਿੱਲੀ ਦੀ ਧਰਤੀ ਨੂੰ ਚਲੇ ਗਏ। ਜਦੋਂ ਮੇਰੇ ਸਾਹਿਬ ਸਾਰੇ ਕੌਤਕ ਵਰਤਾ ਕੇ ਦਮਦਮਾ ਸਾਹਿਬ ਦੀ ਧਰਤੀ 'ਤੇ ਆਏ ਤਾਂ ਇਥੇ ਭਾਈ ਮਨੀ ਸਿੰਘ ਜੀ ਮਾਤਾਵਾਂ ਦੇ ਨਾਲ ਦਿੱਲੀ ਤੋਂ ਦਮਦਮਾ ਸਾਹਿਬ ਦੀ ਧਰਤੀ 'ਤੇ ਆਏ।ਇਥੇ ਹਜ਼ੂਰ ਦੇ ਦਰਸ਼ਨ ਕੀਤੇ। ਪਰਤ ਕੇ ਭਾਈ ਸਾਹਿਬ ਦਿੱਲੀ ਪਹੁੰਚੇ। ਉਸ ਸਮੇਂ ਬੰਦਾ ਸਿੰਘ ਬਹਾਦਰ ਨੇ ਸਰਹੰਦ 'ਤੇ ਹਮਲਾ ਕੀਤਾ। ਸਾਢੌਰੇ ਨੂੰ ਗ਼ਰਕ ਕੀਤਾ ਅਤੇ ਸਮਾਣੇ ਨੂੰ ਸਜ਼ਾਵਾਂ ਦਿੱਤੀਆਂ।

ਬਾਬਾ ਜੀ ਦੇ ਸਮੇਂ ਹਰਿਮੰਦਰ ਸਾਹਿਬ ਦੀ ਸੇਵਾ ਚਲਦੀ ਰਹੀ। ਪਰਤ ਕੇ ਜਦੋਂ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਹੋ ਗਈ ਤਾਂ ਸਿੱਖ ਦੋ ਹਿੱਸਿਆਂ ਵਿਚ ਵੰਡੇ ਗਏ। ਭਾਈ ਮਨੀ ਸਿੰਘ ਜੀ ਉਸ ਵੇਲੇ ਹਰਿਮੰਦਰ ਸਾਹਿਬ ਪਹੁੰਚੇ। ਉਹਨਾਂ ਨੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲੀ ਤੇ ਹਰਿਮੰਦਰ ਸਾਹਿਬ ਦੀ ਸੇਵਾ ਨੂੰ ਵੀ ਸੰਭਾਲਿਆ। ਇੰਨਾ ਕੁ ਪ੍ਰਭਾਵਸ਼ਾਲੀ ਜੀਵਨ ਸੀ ਕਿ ਜਿਹੜਾ ਸਿੱਖ ਭਾਈ ਸਾਹਿਬ ਕੋਲ ਆਉਂਦਾ ਸੀ, ਪੱਥਰ ਤੋਂ ਪੱਥਰ ਦਿਲ ਵੀ ਮੋਮ ਹੋ ਜਾਂਦੇ ਸਨ।

ਸਮਾਂ ਆ ਗਿਆ 1733 ਦਾ। ਉਸ ਵੇਲੇ ਕਈ ਸਾਲਾਂ ਤੋਂ ਹਕੂਮਤ ਨੇ ਦੀਵਾਲੀ ਅਤੇ ਵਿਸਾਖੀ ਦੇ ਇਕੱਠ 'ਤੇ ਪਾਬੰਦੀ ਲਾ ਦਿੱਤੀ ਸੀ। ਅਸਲ ਵਿਚ ਜਿਸ ਨੂੰ ਅਸੀਂ ਸਰਬੱਤ ਖਾਲਸਾ ਕਹਿੰਦੇ ਹਾਂ, ਇਸ ਦੀ ਸ਼ੁਰੂਆਤ ਧੰਨ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਭਾਈ ਪਾਰੋ ਪਰਮ ਹੰਸ ਦੇ ਕਹਿਣ 'ਤੇ ਸ਼ੁਰੂ ਕੀਤੀ ਕਿ ਦੀਵਾਲੀ ਤੇ ਵਿਸਾਖੀ ਨੂੰ ਥਾਂ-ਥਾਂ 'ਤੇ ਸਿੱਖ ਇਕੱਠੇ ਹੋਣਗੇ। ਭਾਈ ਸੁਬੇਗ ਸਿੰਘ ਲਾਹੌਰੀ ਨੂੰ ਵਿਚ ਪਾ ਕੇ ਕਿਹਾ ਕਿ ਜ਼ਕਰੀਆ ਖ਼ਾਂ ਨੂੰ ਕਹੋ ਕਿ ਸਾਨੂੰ ਇਕੱਠ ਦੀਵਾਲੀ ਦਾ ਕਰ ਲੈਣ ਦੇਵੇ। ਉਸ ਨੇ ਕਿਹਾ, ਇਕੱਠ ਕਰ ਲਉ, ਪਰ ਮੈਂ 10 ਹਜ਼ਾਰ ਰੁਪਇਆ ਲਵਾਂਗਾ। ਇੱਧਰ ਇਹਨਾਂ ਨੇ ਕਿਹਾ ਕਿ ਕੋਈ ਗੱਲ ਨਹੀਂ, ਸਿੱਖ ਕਈ ਕਈ ਸਾਲਾਂ ਦੇ ਤਰਸਦੇ ਹਨ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਨੂੰ, ਉਹ ਦਰਸ਼ਨ ਕਰ ਲੈਣਗੇ। ਇੱਧਰ ਇਹਨਾਂ ਨੇ ਸਹਿਮਤੀ ਪ੍ਰਗਟਾ ਦਿੱਤੀ।

ਲਖਪਤ ਰਾਏ, ਜਿਸ ਨੂੰ ਸਿੱਖ ਤੁਹਾਨੂੰ ਲੱਖੂ ਕਹਿੰਦੇ ਹਨ, ਇਸ ਨੇ ਜ਼ਕਰੀਆ ਖ਼ਾਂ ਨੂੰ ਕਿਹਾ ਸੀ ਕਿ ਇਸ ਤੋਂ ਚੰਗਾ ਸਮਾਂ ਤੁਹਾਨੂੰ ਰੱਬ ਨੇ ਕਦੀ ਨਹੀਂ ਦੇਣਾ। ਜਦੋਂ ਸਿੱਖ ਅੰਮ੍ਰਿਤਸਰ ਇੱਕਠੇ ਹੋਣ ਤਾਂ ਸਾਰਿਆਂ ਨੂੰ ਘੇਰ ਕੇ ਕਤਲ ਕਰ ਦਿੱਤਾ ਜਾਏ। ਜਦੋਂ ਇਹਨਾਂ ਦੀ ਨੀਅਤ ਦਾ ਪਤਾ ਲੱਗਾ ਭਾਈ ਮਨੀ ਸਿੰਘ ਜੀ ਨੂੰ ਤਾਂ ਉਸੇ ਵੇਲੇ ਉਹਨਾਂ ਹੁਕਮਨਾਮੇ ਭੇਜ ਦਿੱਤੇ ਕਿ ਕੋਈ ਸਿੱਖ ਅੰਮ੍ਰਿਤਸਰ ਨਾ ਆਏ। ਜਿੰਨ੍ਹਾਂ ਨੂੰ ਸੰਦੇਸ਼ ਨਾ ਮਿਲੇ, ਉਹ ਅੰਮ੍ਰਿਤਸਰ ਆਏ। ਉਹਨਾਂ 'ਤੇ ਹਮਲਾ ਕੀਤਾ ਗਿਆ। ਕਈ ਇਸ਼ਨਾਨ ਕਰਦੇ ਸ਼ਹੀਦ ਕਰ ਦਿੱਤੇ। ਕਈ ਰਾਹ ਵਿਚ ਆਉਂਦੇ ਸ਼ਹੀਦ ਕਰ ਦਿੱਤੇ। ਬਾਅਦ ਵਿਚ ਸਵਾਲ ਉਠਿਆ ਕਿ ਤੁਸੀਂ ਸਾਨੂੰ ਰੁਪਈਏ ਦਿਉ, ਜੋ ਕਹੇ ਸਨ। ਭਾਈ ਸਾਹਿਬ ਨੇ ਕਿਹਾ ਕਿ ਇਕੱਠ

ਤਾਂ ਹੋਇਆ ਨਹੀਂ, ਰੁਪਈਏ ਕਾਹਦੇ?

ਭਾਈ ਮਨੀ ਸਿੰਘ ਜੀ ਹਕੂਮਤ ਦੀਆਂ ਅੱਖਾਂ ਵਿਚ ਇਸ ਕਰਕੇ ਰੜਕਦਾ ਸੀ ਕਿ ਜਿੱਥੇ ਉਹ ਖਲੋ ਜਾਂਦਾ ਸੀ, ਸਿੱਖ ਉਸ ਦੇ ਸਾਹਮਣੇ ਕੋਈ ਬੋਲਦਾ ਨਹੀਂ ਸੀ। ਹਕੂਮਤ ਨੂੰ ਪਤਾ ਹੈ ਕਿ ਸਿੱਖ ਕਿਸੇ ਵੇਲੇ ਵੀ ਸਾਡੇ ਉੱਪਰ ਹਮਲਾ ਕਰਕੇ ਸਾਡੇ ਕੋਲੋਂ ਰਾਜ ਭਾਗ ਖੋਹ ਸਕਦੇ ਹਨ। ਉਹਨਾਂ ਨੇ ਭਾਈ ਸਾਹਿਬ ਨੂੰ, ਇਹਨਾਂ ਦੇ ਦੋ ਪੁੱਤਰਾਂ ਨੂੰ ਤੇ ਦੋ ਸਿੱਖਾਂ ਨੂੰ ਫੜ ਕੇ ਅੰਮ੍ਰਿਤਸਰ ਦੀ ਧਰਤੀ ਤੋਂ ਲਾਹੌਰ ਲਿਆਂਦਾ। ਕਹਿਣ ਲੱਗੇ, ਦੇਖ ਜੇ ਤੂੰ ਮੁਸਲਮਾਨ ਹੋ ਜਾਏਂ ਤਾਂ ਤੈਨੂੰ ਸਭ ਕੁਝ ਬਖ਼ਸ਼ ਦੇਵਾਂਗੇ ਤੇ ਜੇ ਨਾ ਮੰਨਿਆ ਤਾਂ ਫਿਰ ਚੇਤੇ ਰੱਖੀਂ, ਮੌਤ ਤੇਰੇ ਸਾਹਮਣੇ ਖੜੀ ਹੈ। ਉਸ ਵੇਲੇ ਭਾਈ ਮਨੀ ਸਿੰਘ ਜੀ ਦੀ ਉਮਰ 90 ਸਾਲ ਹੋ ਚੁੱਕੀ ਸੀ। ਭਾਈ ਸਾਹਿਬ ਕਹਿਣ ਲੱਗੇ, ਇਕ ਜਨਮ ਨਹੀਂ, ਕਈ ਜਨਮ ਵੀ ਤੂੰ ਸਾਨੂੰ ਮਾਰਦਾ ਰਹੇਂ ਤਾਂ ਵੀ ਅਸੀਂ ਕਦੀ ਸਿੱਖੀ ਤੋਂ ਡੋਲਾਂਗੇ ਨਹੀਂ। ਉਸ ਸਮੇਂ ਕਾਜ਼ੀ ਨੇ ਫ਼ਤਵਾ ਕੀ ਦਿੱਤਾ ? ਉਹ ਕਹਿੰਦਾ ਹੈ ਕਿ ਇਹਨਾਂ ਦੇ ਜਿੰਨੇ ਬੰਦ ਹਨ, ਉਹਨਾਂ ਨੂੰ ਇਕ-ਇਕ ਕਰਕੇ ਕੱਟਿਆ ਜਾਏ।ਭਾਈ ਮਨੀ ਸਿੰਘ ਜੀ ਦੇ ਚਿਹਰੇ 'ਤੇ ਕੋਈ ਮਾਯੂਸੀ ਨਹੀਂ। ਉਸ ਵੇਲੇ ਲਾਹੌਰੀ ਸਿੱਖ ਇਕੱਠੇ ਹੋਏ, ਉਹਨਾਂ ਪੰਜ ਹਜ਼ਾਰ ਦਮੜਾ ਲਿਆਂਦਾ ਕਿ ਭਾਈ ਸਾਹਿਬ ਨੂੰ ਛੱਡ ਦਿਉ। ਜਦੋਂ ਸਾਹਮਣੇ ਆਏ ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਰੁਪਈਆ ਤਾਂ ਇਕ ਬਹਾਨਾ ਹੈ, ਅਸਲ ਵਿਚ ਇਹ ਮੈਨੂੰ ਖ਼ਤਮ ਕਰਨਾ ਚਾਹੁੰਦੇ ਹਨ। ਕਹਿੰਦੇ ਹਨ ਕਿ ਬੜਾ ਸਮਾਂ ਇਸ ਚਮੜੀ ਵ੍ਵਿਚ ਰਹਿ ਕੇ ਦੇਖ ਲਿਆ ਹੈ। ਇਹ ਚਮਾਰ ਆਏ ਹਨ ਤੇ ਲਾਹ ਕੇ ਚੰਮੜੀ ਮੈਂ ਇਨ੍ਹਾਂ ਦੇ ਮੱਥੇ ਮਾਰਨੀ ਹੈ। ਇਹ ਬੰਦ-ਬੰਦ ਕੱਟਣਗੇ, ਅਤੇ ਮੈਂ ਸਰੀਰ ਵਿਚੋਂ ਨਿਕਲਦੇ ਬੰਦ-ਬੰਦ ਕੱਟਦਾ ਹੋਇਆ ਦੇਖਾਂਗਾ। ਪੁੱਛਿਆ ਕਿਉਂ ? ਕਹਿਣ ਲੱਗੇ ਕਿ ਮੈਂ ਦੇਹ ਨਹੀਂ, ਮੈਂ ਦੇਹ ਨੂੰ ਤੱਕਣ ਵਾਲਾ ਹਾਂ। ਨਾਲੇ ਸ਼ਬਦ ਕਹੇ-

*ਸੁਖੁ ਦੁਖੁ ਦੋਊ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*

*(ਅੰਗ ੨੧੯)*

ਉਥੇ ਇਕ ਵਿਦਵਾਨ ਨੇ ਬੜੇ ਸੋਹਣੇ ਸ਼ਬਦ ਕਹੇ ਹਨ। ਕਹਿੰਦੇ ਹਨ, 90 ਸਾਲ ਦਾ ਬਜ਼ੁਰਗ ਨਿਖਾਸ ਚੌਂਕ ਲਿਆਂਦਾ ਗਿਆ ਤੇ ਨਾਲ ਹੀ ਚਾਰ - ਚੁਫ਼ੇਰੇ ਡੌਂਡੀ ਪਿਟਵਾ ਦਿੱਤੀ ਕਿ ਅੱਜ ਭਾਈ ਮਨੀ ਸਿੰਘ ਦਾ ਬੰਦ-ਬੰਦ ਕੱਟਿਆ ਜਾਣਾ ਹੈ। ਮੁਸਲਮਾਨ ਵੀ ਆਏ। ਹਿੰਦੂ ਵੀ ਆਏ। ਜਦੋਂ ਜੱਲਾਦ ਬੰਦ-ਬੰਦ ਕੱਟਣ ਲੱਗਾ ਤਾਂ ਉਸ ਵੇਲੇ ਭਾਈ ਸਾਹਿਬ ਦੇ ਚਿਹਰੇ ਦੀ ਖ਼ੁਸ਼ੀ ਵੇਖਣ ਵਾਲੀ ਸੀ। ਉਥੇ ਇਕ ਅਦੀਬ ਨੇ ਸ਼ਬਦ ਲਿਖੇ ਹਨ। ਭਾਈ ਸਾਹਿਬ ਨੇ ਜੱਲਾਦ ਨੂੰ ਮੁਖ਼ਾਤਬ ਕਰਕੇ ਕਿਹਾ-

*ਅੰਗ ਅੰਗ 'ਤੇ ਮੇਰੇ ਤੂੰ ਐ ਕਾਤਲ ਖ਼ੰਜਰ ਜਦੋਂ ਚਲਾਏਂਗਾ।*
*ਕੱਟ ਕੱਟ ਕੇ ਬੰਦ ਤੂੰ ਮੇਰੇ ਧਰਤੀ 'ਤੇ ਜਦੋ ਵਿਛਾਏਂਗਾ।*
*ਦਰਦ ਪਿਆਲੇ ਭਰ ਭਰ ਕੇ ਅਸੀਂ ਜਾਮ ਵਾਂਗ ਪੀ ਜਾਵਾਂਗੇ।*
*ਸੁਣ ਐ ਕਾਤਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਜਦੋਂ ਜੱਲਾਦ ਨੇ ਸੁਣਿਆ ਤਾਂ ਕਹਿੰਦਾ ਹੈ ਕਿ ਤੁਹਾਨੂੰ ਦਰਦ ਦੇ ਪਿਆਲੇ ਵੀ ਜਾਮ ਲੱਗਦੇ ਹਨ ?

*ਸੂਲ ਸੁਰਾਹੀ ਖ਼ੰਜਰ ਪਿਆਲਾ ਜਿਸ ਨੇ ਆ ਸੁਣਾਇਆ ਹੈ।*
*ਕਸਾਈਆਂ ਦਾ ਸਹਿਣਾ ਜਿਸ ਨੇ ਸਦ ਇਸ਼ਕ ਦਾ ਲਾਇਆ ਹੈ।*
*ਉਸ ਮੁਰਸ਼ਦ ਦੇ ਚੇਲੇ ਹਾਂ ਇਹ ਸਾਬਤ ਕਰ ਦਿਖਲਾਵਾਂਗੇ।*
*ਸੁਣ ਐ ਕਾਤਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਭਾਈ ਸਾਹਿਬ ਦੇ ਬੰਦ ਕੱਟਣ ਲੱਗੇ। ਜੱਲਾਦ ਦੇ ਭਾਣੇ ਕਿ ਚਾਰ ਟੁੱਕੜੇ ਕਰਨੇ ਹਨ। ਜਦੋਂ ਟੋਕਾ ਚਲਾਉਣ ਲੱਗਾ ਤਾਂ ਭਾਈ ਸਾਹਿਬ ਨੇ ਹੱਥ ਫੜ ਕੇ ਕਿਹਾ ਕਿ ਬੰਦ ਇਥੋਂ ਸ਼ੁਰੂ ਹੁੰਦਾ ਹੈ। ਕਹਿੰਦੇ ਹਨ ਜਦੋਂ ਭਾਈ ਸਾਹਿਬ ਦੇ ਬੰਦ 'ਤੇ ਪਹਿਲਾ ਟੋਕਾ ਮਾਰਿਆ ਤਾਂ ਇਧਰੋਂ ਸ਼ੁਰੂ ਹੋ ਗਿਆ-

*ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥*
*ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥*

*(ਸੁਖਮਨੀ ਸਾਹਿਬ)*

ਉਹ ਸੁੱਖ ਦੇ ਗੀਤ ਗਾ ਰਹੇ ਹਨ। ਬੰਦ-ਬੰਦ ਕੱਟਿਆ ਗਿਆ। ਕਿਸੇ ਨੇ ਕਿਹਾ, ਅਜੇ ਵੀ ਸਮਾਂ ਹੈ, ਸਰੀਰ ਬਚਾ ਲੈ। ਰਤਨ ਸਿੰਘ ਭੰਗੂ ਨੇ ਉਥੇ ਦੋ ਤੁਕਾਂ ਲਿਖੀਆਂ। ਕਹਿਣ ਲੱਗੇ-

*ਦੇਹੀ ਕਿਸ ਕੀ ਬਾਪਰੀ ਜੋ ਸਿਖੀ ਸਾਬਤ ਹੋਏ।*
*ਦੇਹੀ ਤੋ ਆਵਣ ਜਾਣ ਹੈ ਸਿਖੀ ਮਿਲੈ ਕਬ ਕੋਏ।*

ਭਾਈ ਸਾਹਿਬ ਦਾ ਬੰਦ-ਬੰਦ ਕੱਟ ਦਿੱਤਾ ਗਿਆ। ਆਪ ਸੁਖਮਨੀ ਸਾਹਿਬ ਗਾਉਂਦੇ ਗਏ। ਭਾਈ ਮਨੀ ਸਿੰਘ ਜੀ ਨੇ ਸ਼ਹਾਦਤ ਦਾ ਜਾਮ ਪੀਤਾ। ਦਾਦਾ ਵੀ ਸ਼ਹੀਦ ਹੋਇਆ। 12 ਭਰਾ ਸਨ। ਭਾਈ ਮਨੀ ਸਿੰਘ ਸਮੇਤ 11 ਭਰਾਵਾਂ ਨੇ ਸ਼ਹਾਦਤ ਦਾ ਜਾਮ ਪੀਤਾ। ਭਾਈ ਮਨੀ ਸਿੰਘ ਜੀ ਦੇ 10 ਪੁੱਤਰ ਸਨ। ਦੱਸਾਂ ਪੁੱਤਰਾਂ ਵਿਚੋਂ ਸੱਤ ਪੁੱਤਰਾਂ ਨੇ ਸ਼ਹਾਦਤ ਦਾ ਜਾਮ ਪੀਤਾ। ਭਾਈ ਮਨੀ ਸਿੰਘ ਜੀ ਦੇ 10 ਪੋਤਰੇ ਸਨ। ਦੱਸੇ ਦੇ ਦੱਸੇ ਪੋਤਰਿਆਂ ਨੇ ਸ਼ਹਾਦਤ ਦਾ ਜਾਮ ਪੀਤਾ।

ਪਿਆਰੇ ਗੁਰਸਿੱਖੋ! ਜਦੋਂ ਵੀ ਅਸੀਂ ਅਰਦਾਸ ਕਰਦੇ ਹਾਂ ਤਾਂ ਸਾਨੂੰ ਉਸ ਮਹਾਨ ਸ਼ਹੀਦ ਨੂੰ ਜ਼ਰੂਰ ਯਾਦ ਕਰਨਾ ਚਾਹੀਦਾ ਹੈ। ਉਸ ਕਰਨੀ ਵਾਲੇ ਦਾ ਹਮੇਸ਼ਾ ਧਿਆਨ ਧਰਨਾ ਚਾਹੀਦਾ ਹੈ, ਜਿਨ੍ਹਾਂ ਨੇ ਬੰਦ-ਬੰਦ ਕਟਵਾਏ, ਪਰ ਸਿੱਖੀ ਸਿਦਕ ਤੋਂ ਨਹੀਂ ਡੋਲੇ। ਸਤਿਗੁਰੂ ਮੇਹਰ ਕਰਨ ਤਾਂ ਕਿ ਅਸੀਂ ਵੀ ਇਨ੍ਹਾਂ ਕਰਨੀ ਵਾਲਿਆਂ ਦੇ ਜੀਵਨ ਤੋਂ ਕੁਝ ਸੇਧ ਲੈ ਸਕੀਏ। ਏਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

# ਸ਼ਹੀਦ ਭਾਈ ਤਾਰੂ ਸਿੰਘ ਜੀ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤ੍ਰ ਹਜ਼ੂਰੀ ਵਿਚ ਜੁੜ ਬੈਠੀ ਸਤਿਕਾਰ ਯੋਗ ਸਾਧ ਸੰਗਤ ਜੀਓ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਉਹਨਾਂ ਮਹਾਂਪੁਰਸ਼ਾਂ ਨੂੰ ਯਾਦ ਕਰਨਾ ਹੈ ਜਿਨ੍ਹਾਂ ਨੇ ਪੂਰਨ ਸਿਦਕ ਵਿਚ ਰਹਿ ਕੇ ਆਪਣੀਆਂ ਖੋਪਰੀਆਂ ਲੁਹਾਈਆਂ। ਆਪਣੇ ਸਿੱਖੀ ਧਰਮ ਵਿਚ ਦ੍ਰਿੜ੍ਹ ਰਹਿਣ ਵਾਲਿਆਂ ਵਿਚ ਸਤਿਕਾਰ ਯੋਗ ਨਾਮ ਹੈ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਦਾ, ਜਿਨ੍ਹਾਂ ਬਾਰੇ ਅੱਜ ਆਪਾਂ ਵਿਚਾਰ ਕਰਨੀ ਹੈ।

ਜਿਸ ਮਹਾਨ ਸ਼ਹੀਦ ਨੂੰ ਅਸੀਂ ਯਾਦ ਕਰਨ ਜਾ ਰਹੇ ਹਾਂ, ਉਸ ਨੇ ਜਾਬਰ ਹਾਕਮ ਦੀ ਈਨ ਨਾ ਮੰਨਦਿਆਂ ਹੋਇਆਂ ਇਸ ਲਈ ਖੋਪਰੀ ਲੁਹਾ ਦਿੱਤੀ ਤਾਕਿ ਉਸ ਦੇ ਪਵਿੱਤ੍ਰ ਕੇਸਾਂ ਨੂੰ ਕੋਈ ਹੱਥ ਨਾ ਪਾਵੇ।

ਭਾਈ ਤਾਰੂ ਸਿੰਘ ਜੀ ਦਾ ਜਨਮ ਪਿੰਡ ਪੂਹਲੇ ਵਿਚ ਹੋਇਆ ਹੈ, ਜਿਹੜਾ ਜ਼ਿਲ੍ਹਾ ਲਾਹੌਰ ਵਿਚ ਸੀ ਤੇ ਹੁਣ ਜ਼ਿਲ੍ਹਾ ਅੰਮ੍ਰਿਤਸਰ ਵਿਚ ਆਉਂਦਾ ਹੈ। ਭਾਈ ਤਾਰੂ ਸਿੰਘ ਜੀ ਦੇ ਪਰਿਵਾਰ ਵਿਚ ਇਕ ਉਹਨਾਂ ਦੀ ਮਾਤਾ ਤੇ ਇਕ ਭੈਣ ਹੈ। ਕਹਿੰਦੇ ਹਨ ਕਿ ਭਾਈ ਤਾਰੂ ਸਿੰਘ ਜੀ ਦੇ ਪਿਤਾ ਜੀ ਜਦੋਂ ਚਲਾਣਾ ਕਰ ਗਏ ਸਨ ਤਾਂ ਉਹਨਾਂ ਦੀ ਉਮਰ ਛੋਟੀ ਸੀ। ਮਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਤੇ ਇਹਨਾਂ ਦੀ ਭੈਣ ਨੂੰ ਬੜੇ ਲਾਡਾਂ ਨਾਲ ਪਾਲਿਆ। ਭਾਈ ਤਾਰੂ ਸਿੰਘ ਜੀ ਦੀ ਮਾਤਾ ਆਪਣੇ ਮਾਪਿਆਂ ਦੇ ਘਰੋਂ ਗੁਰਬਾਣੀ ਦੀ ਦਾਤ ਲੈ ਕੇ ਆਈ ਸੀ, ਇਸ ਲਈ ਉਸ ਨੇ ਆਪਣੇ ਬੱਚਿਆਂ ਨੂੰ ਲੋਰੀ ਵੀ ਗੁਰੂ ਦੀ ਬਾਣੀ ਦੀ ਹੀ ਦਿੱਤੀ। ਮਾਂ ਦੇ ਸ਼ਬਦ ਸਨ-

*ਪੂਤਾ ਮਾਤਾ ਕੀ ਆਸੀਸ॥*

*(ਅੰਗ ੪੯੬)*

ਅਸੀਂ ਸਮਝਦੇ ਹਾਂ ਕਿ ਮਾਂ ਅਸੀਸ ਦੇ ਰਹੀ ਹੈ, ਪਰ ਕਦੀ ਇਸ ਵਲ ਧਿਆਨ ਦਿਉ। ਹਰ ਮਾਂ ਆਪਣੇ ਪੁੱਤਰ ਦੀਆਂ ਦੋ ਚੀਜ਼ਾਂ ਦਾ ਖ਼ਿਆਲ ਰੱਖਦੀ ਹੈ- ਇਕ ਉਸ ਦੀ ਖ਼ੁਰਾਕ ਦਾ ਤੇ ਦੂਜਾ ਉਸ ਦੀ ਪੁਸ਼ਾਕ ਦਾ। ਹਰ ਮਾਂ ਯਤਨ ਕਰਦੀ ਹੈ ਕਿ ਮੇਰੇ ਬੱਚੇ ਨੂੰ ਤਾਕਤ ਵਾਲੀ ਖ਼ੁਰਾਕ ਮਿਲੇ। ਉਸ ਦੇ ਕੱਪੜਿਆਂ ਦੀ

ਵੀ ਉਸ ਨੂੰ ਬੜੀ ਚਿੰਤਾ ਰਹਿੰਦੀ ਹੈ। ਆਪਣੇ ਤਨ ਉੱਪਰ ਉਹ ਭਾਵੇਂ ਲੀਰਾਂ ਹੰਢਾਉਂਦੀ ਰਹੇ, ਪਰੰਤੂ ਉਸ ਨੂੰ ਹਰ ਵੇਲੇ ਇਹ ਚਿੰਤਾ ਰਹਿੰਦੀ ਹੈ ਕਿ ਮੇਰੇ ਪੁੱਤਰ ਦੀ ਪੁਸ਼ਾਕ ਬੜੀ ਸੁੰਦਰ ਹੋਵੇ। ਜਦੋਂ ਇਸ ਸ਼ਬਦ ਨੂੰ ਪੜ੍ਹਦੇ ਹਾਂ ਤਾਂ ਮਾਂ ਨੇ ਇਕ ਅਸੀਸ ਆਪਣੇ ਬੱਚੇ ਨੂੰ ਗੋਦੀ ਵਿਚ ਬਿਠਾ ਕੇ ਦਿੱਤੀ।

ਭਾਈ ਤਾਰੂ ਸਿੰਘ ਜੀ ਦੀ ਮਾਂ ਹਮੇਸ਼ਾ ਦੋ ਸ਼ਬਦ ਉਹਨਾਂ ਨੂੰ ਸੁਣਾਉਂਦੀ ਸੀ। ਪਹਿਲਾ ਸ਼ਬਦ ਕਿ ਬੇਟਾ! ਮੈਂ ਚਾਹੁੰਦੀ ਹਾਂ ਕਿ ਤੂੰ ਸੋਹਣੀ ਪੁਸ਼ਾਕ ਪਾਵੇਂ, ਪਰ ਕੋਈ ਰੇਸ਼ਮ ਦੀ ਨਹੀਂ, ਕੋਈ ਕੀਮਤੀ ਬਸਤਰ ਨਹੀਂ। ਹੇ ਮੇਰੇ ਬੱਚੇ! ਤੇਰੀ ਪੁਸ਼ਾਕ ਹੋਵੇ ਗੁਰੂ ਦਾ ਦਿੱਤਾ ਹੋਇਆ ਨਾਮ ਦਾ ਕੱਪੜਾ ਤੇ ਤੇਰੀ ਖ਼ੁਰਾਕ ਹੋਵੇ ਗੁਰੂ ਦੇ ਸ਼ਬਦ ਦਾ ਕੀਰਤਨ। ਤੂੰ ਜਦੋਂ ਗੁਰੂ ਦੇ ਦਿੱਤੇ ਹੋਏ ਨਾਮ ਦਾ ਕੱਪੜਾ ਪਹਿਨੇਗਾ ਤੇ ਗੁਰੂ ਦੇ ਸ਼ਬਦ ਦੇ ਕੀਰਤਨ ਦੀ ਖ਼ੁਰਾਕ ਖਾਵੇਂਗਾ ਤਾਂ ਬੇਟਾ! ਬੰਦ-ਬੰਦ ਕਟੇ ਜਾਣ 'ਤੇ ਵੀ ਤੂੰ ਡੋਲੇਂਗਾ ਨਹੀਂ ਅਤੇ ਲੋਕ ਤੇ ਪਰਲੋਕ ਵਿਚ ਤੇਰੀ ਪੱਤ ਢੱਕੀ ਰਹੇਗੀ। ਮਾਂ ਇਸ ਸ਼ਬਦ ਰਾਹੀਂ ਬੇਟੇ ਨੂੰ ਲੋਰੀ ਦੇਂਦੀ ਹੈ-

*ਪੂਤਾ ਮਾਤਾ ਕੀ ਆਸੀਸ॥*

ਮਾਂ ਇਸ ਅਸੀਸ ਰਾਹੀਂ ਆਪਣੇ ਬੇਟੇ ਨੂੰ ਕਹਿ ਰਹੀ ਹੈ ਕਿ ਬੇਟਾ! ਕਦੀ ਅੱਖ ਝਮਕਣ ਜਿੰਨਾ ਸਮਾਂ ਵੀ ਤੈਨੂੰ ਸਾਈਂ ਭੁੱਲੇ ਨਾ। ਜੇ ਸਾਈ ਨਹੀਂ ਭੁੱਲੇਗਾ ਤਾਂ ਆਪਣਾ ਤਾਂ ਤੇਰਾ ਭਲਾ ਹੋਣਾ ਹੀ ਹੈ, ਜਾ ਚੁੱਕੇ ਪਿਤਰਾਂ ਦਾ ਵੀ ਭਲਾ ਹੁੰਦਾ ਹੈ।ਸ਼ਬਦ ਅਸੀਂ ਪੜ੍ਹਦੇ ਹਾਂ-

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤ ਨ ਪਾਰੋ॥੧॥*
*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥*
*॥੧॥ ਰਹਾਉ॥*

ਅਗਲੀ ਜਿਹੜੀ ਤੁੱਕ ਹੈ, ਉਹ ਦੱਸਦੀ ਹੈ ਕਿ ਜਿਸ ਮਾਂ ਨੇ ਪੁੱਤਰ ਨੂੰ ਭਾਈ ਤਾਰੂ ਸਿੰਘ ਵਰਗਾ ਬਣਾਉਣਾ ਹੈ, ਉਹ ਇਹ ਗੱਲ ਭੁੱਲੇ ਨਾ ਅਤੇ ਕਹੇ, ਬੇਟਾ! ਤੂੰ ਆਪਣੇ ਮਿੱਤਰ ਵੀ ਬਣਾਈਂ, ਤੂੰ ਪੁਸ਼ਾਕ ਵੀ ਸੋਹਣੀ ਪਾਈਂ, ਤੂੰ ਖ਼ੁਰਾਕ ਵੀ ਸੋਹਣੀ ਖਾਈਂ, ਪਰ ਤਿੰਨ ਗੱਲਾਂ ਚੇਤੇ ਰੱਖੀਂ-

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ*

ਮੇਰੇ ਬੇਟੇ! ਤੇਰੇ ਉਪਰ ਸਤਿਗੁਰੂ ਏਨਾ ਦਇਆਲੂ ਹੋਵੇ ਕਿ ਤੇਰੀ ਮਿੱਤਰਤਾ ਬਣੇ ਸੰਸਾਰ ਨਾਲ, ਪਰ ਕਿਨ੍ਹਾਂ ਨਾਲ-

*ਸੰਤ ਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥*

*(ਅੰਗ ੪੯੬)*

ਜੇਕਰ ਤੇਰਾ ਪਿਆਰ ਬਣੇ ਤਾਂ ਨਾਮ ਜਪਣ ਵਾਲਿਆਂ ਦੇ ਨਾਲ।

ਦੇਖੋ, ਮਿੱਤਰਤਾ ਜ਼ਿੰਦਗੀ ਵਿਚ ਬਹੁਤ ਵੱਡਾ ਰੋਲ ਅਦਾ ਕਰਦੀ ਹੈ। ਮਾੜੇ ਬੰਦੇ ਦੀ ਮਿੱਤਰਤਾ ਮਿਲ ਜਾਏ ਤਾਂ ਇਨਸਾਨ ਮਾੜਾ ਬਣ ਜਾਂਦਾ ਹੈ। ਮਾਂ ਨੇ ਕਿਹਾ, ਬੇਟਾ! ਸਾਰੀ ਜ਼ਿੰਦਗੀ ਕਰਨੀ ਵਾਲਿਆਂ ਦੀ ਸੇਵਾ ਕਰੀਂ। ਅਸੀਂ ਕਈ ਵਾਰ ਕਹਿੰਦੇ ਹਾਂ ਕਿ ਸਾਕਤ ਬੰਦੇ ਕੋਲ ਬੈਠਣ ਨਾਲ ਕੀ ਹੁੰਦਾ ਹੈ? ਜੇ ਕਹੀਏ ਕਿ ਕੁਝ ਹੁੰਦਾ ਨਹੀਂ ਤਾਂ ਕਬੀਰ ਜੀ ਨੂੰ ਇਹ ਸ਼ਬਦ ਕਿਉਂ ਕਹਿਣੇ ਪਏ ਕਿ ਬੰਦਿਆ, ਇਕ ਗੱਲ ਚੇਤੇ ਰੱਖੀਂ-

*ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥*
*ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥*

*(ਅੰਗ ੯੬੫)*

ਚੇਤੇ ਰੱਖੋ, ਭੈੜੇ ਬੰਦੇ ਦੇ ਬੋਲ ਕਈ ਦਿਨ ਅੰਦਰ ਗੂੰਜਦੇ ਰਹਿੰਦੇ ਹਨ। ਜਿਸ ਦਿਨ ਗੁਰੂ ਦਇਆਲੂ ਹੋਵੇ ਤਾਂ ਪਹਿਲੀ ਨਿਸ਼ਾਨੀ ਇਹ ਹੈ ਕਿ ਜੱਪਣ ਵਾਲਿਆਂ ਨਾਲ ਸਾਂਝ ਪੈ ਜਾਂਦੀ ਹੈ। ਮਾਂ ਕਹਿਣ ਲੱਗੀ-

*ਸੰਤ ਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥*

ਤੇਰੀ ਪੁਸ਼ਾਕ ਹੋਵੇ ਪੱਤ ਦੀ । ਤੇਰੀ ਪੁਸ਼ਾਕ ਹੋਵੇ ਨਾਮ ਦੀ। ਤੇਰੀ ਪੁਸ਼ਾਕ ਤੋਂ ਬਾਅਦ ਤੇਰੀ ਖ਼ੁਰਾਕ ਹੋ ਜਾਏ ਕੀਰਤਨ ਦੀ। ਅੱਗੇ ਮਾਂ ਹੋਰ ਕਹਿੰਦੀ ਹੈ ਕਿ ਦਾਤਾ ਮਿਹਰ ਕਰੇ-

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥*
*ਭਵਰੁ ਤੁਮ੍ਹਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥*

*(ਅੰਗ ੪੯੬)*

ਇਹ ਸ਼ਬਦ ਮਾਤਾ ਰੋਜ਼ ਸੁਣਾਉਂਦੀ ਸੀ। ਕਹਿੰਦੇ ਹਨ ਕਿ ਮਾਂ ਦੀ ਦਿੱਤੀ

ਹੋਈ ਲੋਰੀ, ਪੜ੍ਹੀ ਹੋਈ ਬਾਣੀ ਦੋਹਾਂ ਭੈਣ ਭਰਾਵਾਂ ਉਪਰ ਇੰਨੀ ਕੁ ਅਸਰ ਕਰ ਗਈ ਕਿ ਜਦੋਂ ਭਾਈ ਤਾਰੂ ਸਿੰਘ ਜੀ 25 ਸਾਲ ਦੇ ਹੋਏ ਤਾਂ ਉਸ ਵੇਲੇ ਸਿੱਖਾਂ ਉਪਰ ਜ਼ੁਲਮ ਦਾ ਝੱਖੜ ਝੁਲਿਆ ਹੋਇਆ ਸੀ। ਇਕ ਵਿਦਵਾਨ ਕਹਿੰਦਾ ਹੈ ਕਿ ਉਸ ਸਮੇਂ ਸਿੱਖਾਂ ਕੋਲ ਕੇਵਲ ਰਹਿਣੀ ਹੀ ਸੀ। ਸਾਨੂੰ ਤਾਂ ਰੱਬ ਨੇ ਸਭ ਕੁਝ ਦਿੱਤਾ ਹੋਇਆ ਹੈ, ਪਰ ਸਿੱਖਾਂ ਕੋਲ ਉਸ ਵੇਲੇ ਛੱਤ ਹੀ ਰਹਿ ਗਈ ਸੀ ਤੇ ਛੱਤ ਵੀ ਕਿਹੜੀ ? ਨੀਲਾ ਅਸਮਾਨ।

ਸਿੱਖਾਂ ਕੋਲ ਉਸ ਵੇਲੇ ਕੋਈ ਘਰ ਨਹੀਂ ਸੀ, ਕੋਈ ਘਾਟ ਨਹੀਂ ਸੀ। ਕੇਵਲ ਇਕੋ ਚੀਜ਼ ਸੀ ਸਿਦਕ, ਜਿਹੜਾ ਮਰਨ ਤਕ ਨਾਲ ਨਿੱਭਦਾ ਹੈ। ਸਭ ਕੁਝ ਚਲਾ ਗਿਆ, ਘੋੜੇ ਵੀ ਚਲੇ ਗਏ। ਪੈਰਾਂ ਨੂੰ ਘੋੜੇ ਬਣਾ ਕੇ ਇਹਨਾਂ ਤੋਂ ਕੰਮ ਲੈ ਲਿਆ।ਪੁੱਤਰ ਕਿਤੇ ਚਲੇ ਗਏ, ਮਾਂ ਕਿਤੇ ਚਲੀ ਗਈ। ਕੋਈ ਵੀ ਜੀਅ ਨਾਲ ਨਹੀਂ ਮਿਲਿਆ। ਜੇਕਰ ਸਿੱਖਾਂ ਕੋਲ ਕੁਝ ਰਹਿ ਗਿਆ ਸੀ ਤਾਂ ਉਹ ਸੀ ਸਿਦਕ। ਸਿਦਕ ਸੀ ਆਪਣੇ ਗੁਰੂ-ਸ਼ਬਦ ਦਾ। ਸਿਦਕ ਸੀ ਆਪਣੇ ਗੁਰੂ ਦੀ ਬਾਣੀ ਦਾ।

ਸ: ਰਤਨ ਸਿੰਘ ਭੰਗੂ ਨੇ ਇਥੇ ਚਾਰ ਗੱਲਾਂ ਕਹੀਆਂ ਹਨ। ਉਹ ਕਹਿੰਦੇ ਹਨ ਕਿ ਰਾਤ ਨੂੰ ਨੰਗੇ ਪੈਰ ਤੁਰਦੇ ਸਨ। ਹਨੇਰੇ ਵਿਚ ਕੰਡੇ ਚੁੱਭਦੇ ਸਨ, ਪਰ ਸਿਦਕ ਕੰਡਿਆਂ ਦੀ ਪੀੜ ਨਹੀਂ ਸੀ ਹੋਣ ਦਿੰਦਾ। ਸਿਆਲ ਦੇ ਦਿਨ ਸਨ। ਰਾਤ ਆਉਂਦੀ ਸੀ ਤਾਂ ਪੈਰ ਠੰਢ ਨਾਲ ਜੰਮ ਜਾਂਦੇ ਸਨ, ਪਰੰਤੂ ਸਿਦਕ ਉਹਨਾਂ ਪੈਰਾਂ ਨੂੰ ਨਿੱਘ ਦੇ ਕੇ ਠੰਢ ਨਹੀਂ ਸੀ ਲੱਗਣ ਦਿੰਦਾ। ਕਈ ਦਿਨਾਂ ਦੇ ਭੁੱਖੇ ਸਨ, ਪਰ ਬਾਣੀ ਦਾ ਸਿਦਕ ਉਹਨਾਂ ਨੂੰ ਭੁੱਖ ਨਹੀਂ ਸੀ ਲੱਗਣ ਦਿੰਦਾ। ਨੀਂਦ ਆਉਂਦੀ ਸੀ ਤਾਂ ਦਰੱਖ਼ਤਾਂ ਦੇ ਟਾਹਣਿਆਂ 'ਤੇ ਬੈਠਦੇ ਸਨ, ਪਰ ਜਦੋਂ ਸਾਰੀ ਰਾਤ ਜਾਗਣਾ ਪਵੇ ਤਾਂ ਸਿਦਕ ਅਜਿਹਾ ਸੀ ਕਿ ਨੀਂਦ ਦਾ ਦੁੱਖ ਵੀ ਨਹੀਂ ਵਿਆਪਦਾ ਸੀ। ਉਹ ਕਿਹੜਾ ਸਿਦਕ ਸੀ? ਉਹ ਸੀ ਸਿੱਖਾਂ ਕੋਲ ਸ਼ਬਦ ਦਾ ਸਿਦਕ।

ਅੱਜ ਭਾਈ ਤਾਰੂ ਸਿੰਘ ਜੀ ਘਰ ਆਏ। ਇਹਨਾਂ ਦੇ ਪਿੰਡ ਦਾ ਕੀ ਹਿੰਦੂ, ਕੀ ਮੁਸਲਮਾਨ ਸਾਰੇ ਹੀ ਭਾਈ ਤਾਰੂ ਸਿੰਘ ਦਾ ਬੜਾ ਅਦਬ ਕਰਦੇ ਸਨ। ਕਹਿੰਦੇ ਹਨ ਕਿ ਮਾਂ, ਧੀ ਤੇ ਪੁੱਤਰ ਦਾ ਇਕ ਨਿਯਮ ਸੀ। ਸਵੇਰੇ ਅੰਮ੍ਰਿਤ ਵੇਲੇ ਮਾਂ ਨੇ ਉਠਣਾ ਤੇ ਦੋਹਾਂ ਭੈਣ ਭਰਾ ਨੂੰ ਜਗਾਉਣਾ। ਦੋਹਾਂ ਨੂੰ ਸਾਹਮਣੇ ਬਿਠਾ ਕੇ ਨਿਤਨੇਮ ਕਰਨਾ। ਰੋਜ਼ਾਨਾ ਘਰ ਵਿਚ ਦੇਗ ਬਣਾ ਕੇ ਗੁਰੂ-ਚਰਨਾਂ ਵਿਚ ਮਾਂ ਨੇ ਅਰਦਾਸ ਕਰਨੀ ਤੇ ਦੇਗ ਵਰਤਾਉਣੀ। ਪੁੱਤਰ ਨੇ ਸਾਰਾ ਦਿਨ ਖੇਤਾਂ ਵਿਚ ਹਲ ਵਾਹੁਣਾ ਤੇ ਸ਼ਾਮ ਨੂੰ ਇਕੱਠਿਆਂ ਸੋ ਦਰੁ ਦਾ ਪਾਠ ਰਲ ਕੇ ਕਰਨਾ । ਭੋਜਨ ਛਕ ਕੇ ਸੋਹਿਲਾ ਸਾਹਿਬ ਦਾ ਪਾਠ ਕਰਨਾ ਤੇ ਸੌਂ ਜਾਣਾ।

ਅੱਜ ਭਾਈ ਤਾਰੂ ਸਿੰਘ ਘਰ ਆਇਆ। ਉਸ ਨੂੰ ਪਤਾ ਲੱਗਾ ਸੀ ਕਿ ਸਿੱਖਾਂ ਨੂੰ ਰੋਟੀ ਨਹੀਂ ਸੀ ਮਿਲ ਰਹੀ। ਆ ਕੇ ਮਾਂ ਨੂੰ ਕਹਿੰਦਾ ਹੈ ਕਿ ਮਾਂ। ਅੱਜ

ਫਿਰ ਅਨੰਦਪੁਰ ਵਾਲਾ ਸਮਾਂ ਆ ਗਿਆ ਹੈ। ਬੇਟਾ! ਕਿਹੜਾ ? ਕਹਿਣ ਲੱਗਾ, ਮਾਂ! ਸਿੱਖ ਜੰਗਲਾਂ ਵਿਚ ਹਨ ਤੇ ਖਾਣ ਲਈ ਉਹਨਾਂ ਪਾਸ ਰੋਟੀ ਨਹੀਂ। ਮਾਂ! ਸਰਦੀ ਆ ਰਹੀ ਹੈ ਤੇ ਉਹਨਾਂ ਪਾਸ ਕੋਈ ਗਰਮ ਕਪੜਾ ਨਹੀਂ। ਪੈਰਾਂ ਵਿਚ ਪਾਉਣ ਲਈ ਜੁੱਤੀ ਨਹੀਂ। ਮਾਂ ਕਹਿੰਦੀ ਹੈ ਕਿ ਬੇਟਾ! ਤੂੰ ਫਿਰ ਕੀ ਸੋਚਿਆ ਹੈ? ਮਾਂ! ਇਕ ਕੰਮ ਕਰੀਏ, ਜਿੰਨਾ ਅੰਨ ਸਾਡੇ ਪਾਸ ਹੈ, ਉਸ ਦੇ ਪਰਸ਼ਾਦੇ ਪਕਾ ਕੇ ਤੇ ਚੰਗੇਰ ਵਿਚ ਪਾ ਕੇ ਮੈਨੂੰ ਦੇ ਦਿਆ ਕਰ, ਮੈਂ ਉਹਨਾਂ ਪਾਸ ਪੁਚਾ ਆਇਆ ਕਰਾਂਗਾ। ਆਪ ਅਸੀਂ ਰੋਟੀ ਦੀ ਥਾਂ 'ਤੇ ਚਣੇ ਚਬ ਲਈਏ, ਭੁੱਖੇ ਰਹਿ ਲਾਈਏ, ਪਰ ਇਹ ਸੋਚੋ ਕਿ ਉਹ ਕਿਸ ਲਈ ਲੜ ਰਹੇ ਹਨ ? ਉਹ ਆਪਣੇ ਸੁਆਰਥ ਲਈ ਨਹੀਂ ਲੜ ਰਹੇ, ਉਹ ਕੇਵਲ ਝੂਠੀ ਸ਼ੋਹਰਤ ਲਈ ਨਹੀਂ ਲੜ ਰਹੇ। ਉਹ ਇਕ ਨਿਸਚਾ ਲੈ ਕੇ ਤੁਰੇ ਹਨ ਕਿ ਇਸ ਪਾਪ ਦੀ ਜੜ੍ਹ ਦਾ ਖ਼ਾਤਮਾ ਕਰਨਾ ਹੈ।

ਮਾਂ ਨੇ ਇਹ ਸਾਰਾ ਕੁਝ ਸੁਣ ਕੇ ਬੇਟੇ ਨੂੰ ਘੁਟ ਕੇ ਆਪਣੇ ਸੀਨੇ ਨਾਲ ਲਾ ਕੇ ਕਿਹਾ, ਮੇਰੇ ਲਾਲ ਜੀ! ਅੱਜ ਮੈਨੂੰ ਇੰਝ ਲੱਗਦਾ ਹੈ ਕਿ ਮੇਰੀ ਮਿਹਨਤ ਸਫਲ ਹੋ ਗਈ ਹੈ। ਬੇਟਾ! ਮੈਂ ਚੱਕੀ ਪੀਹ ਕੇ ਪਰਸ਼ਾਦੇ ਤਿਆਰ ਕਰਾਂਗੀ, ਦਾਲ ਬਣਾਵਾਂਗੀ ਤੇ ਤੂੰ ਜੰਗਲ ਵਿਚ ਜ ਕੇ ਗੁਰੂ ਦੇ ਸਿੱਖਾਂ ਨੂੰ ਲੰਗਰ ਛਕਾ ਕੇ ਆਇਆ ਕਰ।

ਕਹਿੰਦੇ ਹਨ, ਪਹਿਲੇ ਦਿਨ ਭੈਣ ਨੇ ਆਟਾ ਗੁੰਨ੍ਹਿਆ। ਭਾਈ ਤਾਰੂ ਸਿੰਘ ਜੀ ਨੇ ਲੱਕੜਾਂ ਬਾਲੀਆਂ। ਕੁਝ ਪਰਸ਼ਾਦੇ ਤਿਆਰ ਹੋਏ। ਦਾਲਾ ਬਣਾ ਕੇ ਬਰਤਨ ਵਿਚ ਪਾਇਆ ਤੇ ਪਰਸ਼ਾਦੇ ਚੰਗੇਰ ਵਿਚ ਪਾ ਕੇ ਦੋਨੋਂ ਭੈਣ ਭਰਾ ਜਦੋਂ ਤੁਰੇ ਹਨ ਤਾਂ ਮਾਂ ਨੇ ਕਿਹਾ, ਬੱਚਿਓ! ਸ਼ਬਦ ਦੀ ਟੇਕ ਨਾ ਛੱਡਿਓ। ਗੁਰੂ ਦਾ ਸ਼ਬਦ ਸਿੱਖ ਦਾ ਕਵਚ ਬਣ ਜਾਂਦਾ ਹੈ।

ਉਸ ਮਾਂ ਦਾ ਕਿਹੋ ਜਿਹਾ ਵਿਸ਼ਾਲ ਹਿਰਦਾ ਹੋਵੇਗਾ ਜਿਸ ਨੇ ਜਵਾਨ ਧੀ ਤੇ ਪੁੱਤਰ ਨੂੰ ਰਾਤ ਨੂੰ ਜੰਗਲ ਵਿਚ ਤੋਰ ਦਿੱਤਾ ਕਿ ਜਾ ਕੇ ਭੁੱਖੇ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਕੇ ਆਉ। ਭਾਈ ਤਾਰੂ ਸਿੰਘ ਜੀ ਅੱਜ ਪਹਿਲੇ ਦਿਨ ਭੋਜਨ ਲੈ ਕੇ ਗਏ। ਸਿੰਘਾਂ ਨੂੰ ਮਿਲੇ। ਭਾਈ ਤਾਰੂ ਸਿੰਘ ਜੀ ਨੇ ਉਹਨਾਂ ਗੁਰਸਿੱਖਾਂ ਦੀ ਚਰਨ-ਧੂੜ ਆਪਣੇ ਮਸਤਕ 'ਤੇ ਲਗਾਈ। ਸਿੰਘਾਂ ਨੇ ਕਈ ਦਿਨਾਂ ਬਾਅਦ ਲੰਗਰ ਛਕਿਆ। ਅੰਮ੍ਰਿਤ ਵੇਲੇ ਭਾਈ ਤਾਰੂ ਸਿੰਘ ਜੀ ਘਰ ਆਏ। ਮਾਂ ਨਿਤਨੇਮ ਕਰ ਰਹੀ ਸੀ। ਭਾਈ ਤਾਰੂ ਜੀ ਸਿੰਘ ਬੜਾ ਖ਼ੁਸ਼ ਸਨ। ਮਾਂ ਨੂੰ ਕਹਿੰਦੇ ਹਨ ਮਾਂ! ਅੱਜ ਜਦੋਂ ਲੰਗਰ ਛਕਾ ਰਹੇ ਸਾਂ ਤਾਂ ਅੰਦਰ ਨੂੰ ਬੜਾ ਸਕੂਨ ਮਿਲਿਆ ਹੈ।

ਇਸ ਤਰ੍ਹਾਂ ਇਹ ਰੋਜ਼ ਦਾ ਨਿਯਮ ਬਣ ਗਿਆ। ਛੋਟਾ ਚੁਲ੍ਹਾ ਵੱਡਾ ਚੁੱਲ੍ਹਾ ਬਣ ਗਿਆ। ਘਰ ਅੰਦਰ ਭੋਰਾ ਬਣਾਇਆ। ਭੋਜਨ ਤਿਆਰ ਕਰਕੇ ਅੰਦਰ ਰਖੀ ਜਾਣਾ। ਭਰਾ ਨੇ ਰੋਟੀਆਂ ਦੀ ਟੋਕਰੀ ਤੇ ਭੈਣ ਨੇ ਦਾਲ ਦੀ ਬਾਲਟੀ ਉਠਾ ਕੇ

ਰੋਜ਼ਾਨਾ ਭੈਣ ਭਰਾ ਨੇ ਲੰਗਰ ਛਕਾਣਾ। ਭਾਵਨਾ ਵਾਲੇ ਵੇਖਦੇ ਹਨ ਕਿ ਸਿੱਖ ਦੇ ਘਰ ਲੰਗਰ ਪੱਕਣ ਲਗ ਪਿਆ ਹੈ। ਪਰ ਜਿਥੇ ਭਾਵਨਾ ਵਾਲੇ ਪੈਦਾ ਹੁੰਦੇ ਹਨ, ਉਥੇ ਦੁਸ਼ਟਾਂ ਦਾ ਵੀ ਕੋਈ ਘਾਟਾ ਨਹੀਂ ਹੁੰਦਾ।

ਜ਼ਕਰੀਆ ਖ਼ਾਂ ਬਹੁਤ ਦੁਖੀ ਹੈ ਕਿ ਮੈਂ ਸਿੱਖਾਂ ਨੂੰ ਮਾਰਦੇ ਮਾਰਦੇ ਥੱਕ ਗਿਆ ਹਾਂ, ਪਰ ਇਹ ਮਰਦੇ ਹੀ ਨਹੀਂ। ਗੁਰਮੁਖੋ! ਫਿਰ ਇਥੋਂ ਇਕ ਗ਼ੱਦਾਰ ਲਾਹੌਰ ਗਿਆ, ਜਿਸ ਦਾ ਨਾਮ ਸੀ ਹਰਭਗਤ ਨਿਰੰਜਨੀਆਂ। ਅਸਲ ਵਿਚ ਇਸ ਦਾ ਨਾਮ ਮਹੰਤ ਆਕਲ ਦਾਸ ਸੀ। ਜਦੋਂ ਇਸ ਨੂੰ ਪਤਾ ਲੱਗਾ ਕਿ ਪੂਹਲੇ ਪਿੰਡ ਦਾ ਭਾਈ ਤਾਰੂ ਸਿੰਘ, ਜਿਸ ਦਾ ਸਾਰਾ ਪਿੰਡ ਬੜਾ ਅਦਬ ਕਰਦਾ ਹੈ ਤਾਂ ਉਸ ਦੇ ਅੰਦਰ ਈਰਖਾ ਦੀ ਅੱਗ ਭੜਕ ਉਠੀ ਕਿ ਮੇਰੇ ਹੁੰਦਿਆਂ ਲੋਕ ਕਿਸੇ ਦਾ ਇੰਨਾ ਅਦਬ ਕਿਉਂ ਕਰਨ।

ਹਰਭਗਤ ਲਾਹੌਰ ਜਾ ਕੇ ਜ਼ਕਰੀਏ ਨੂੰ ਮਿਲਿਆ ਤੇ ਸਾਰੀ ਗੱਲ ਦੱਸੀ। ਜ਼ਕਰੀਆ ਕਹਿਣ ਲੱਗਾ ਕਿ ਮੈਂ ਤਾਂ ਥੱਕ ਗਿਆ ਹਾਂ, ਪਰ ਸਿੱਖ ਖ਼ਤਮ ਹੀ ਨਹੀਂ ਹੁੰਦੇ। ਹਰਭਗਤ ਨੇ ਕਿਹਾ ਕਿ ਜਿਵੇਂ ਪੱਤਝੜ ਆਉਂਦੀ ਹੈ ਤੇ ਫਿਰ ਬਸੰਤ ਆਉਂਦੀ ਹੈ, ਉਸੇ ਤਰ੍ਹਾਂ ਜਿੰਨੇ ਸਿੱਖ ਤੂੰ ਮਾਰਦਾ ਹੈਂ, ਉਹ ਪੱਤਝੜ ਦੀ ਤਰ੍ਹਾਂ ਇਕ ਪੱਤਾ ਡਿੱਗਦਾ ਹੈ ਤੇ ਉਸ ਦੀ ਥਾਂ ਚਾਰ ਪੱਤੇ ਹੋਰ ਉੱਗ ਪੈਂਦੇ ਹਨ। ਤੂੰ ਕੇਵਲ ਸੱਪ ਦੀ ਲੀਕ ਨੂੰ ਹੀ ਕੁੱਟੀ ਜਾਂਦਾ ਹੈਂ; ਸੱਪ ਨੂੰ ਤਾਂ ਤੂੰ ਮਾਰਦਾ ਹੀ ਨਹੀਂ। ਜ਼ਕਰੀਆ ਕਹਿਣ ਲੱਗਾ, ਕਿਹੜਾ ਸੱਪ ? ਹਰਭਗਤ ਕਹਿਣ ਲੱਗਾ ਕਿ ਪਿੰਡ ਪੂਹਲੇ ਵਿਚ ਤਾਰੂ ਸਿੰਘ ਰਹਿੰਦਾ ਹੈ। ਮਾਂ ਉਸ ਦੀ ਵਿਧਵਾ ਹੈ। ਆਪਣੀ ਭੈਣ ਨਾਲ ਰਲ ਕੇ ਤਿੰਨੇ ਗੁਰੂ ਦੇ ਸਿੱਖਾਂ ਨੂੰ ਲੰਗਰ ਛਕਾਉਂਦੇ ਹਨ। ਪਿੰਡ ਵਿਚ ਕੋਈ ਹਿੰਦੂ ਵਾਣ ਵਟਦਾ ਹੋਵੇ, ਮੁਸਲਮਾਨ ਮਜ਼ਦੂਰੀ ਕਰਦਾ ਹੋਵੇ, ਉਹਨਾਂ ਦੀ ਕਮਾਈ ਤਾਂ ਹੀ ਸਫਲ ਹੁੰਦੀ ਹੈ ਜਦੋਂ ਤਾਰੂ ਸਿੰਘ ਦੇ ਚਲਾਏ ਹੋਏ ਲੰਗਰ ਵਿਚ ਰਸਦ ਪਾਉਂਦੇ ਹਨ। ਜ਼ਕਰੀਏ ਨੇ ਇਹ ਸੁਣ ਕੇ ਹੁਕਮ ਕੀਤਾ ਕਿ ਫੌਰਨ ਤਾਰੂ ਸਿੰਘ, ਉਸ ਦੀ ਮਾਂ ਤੇ ਭੈਣ ਨੂੰ ਗ੍ਰਿਫ਼ਤਾਰ ਕਰਕੇ ਮੇਰੇ ਸਾਹਮਣੇ ਲਿਆਂਦਾ ਜਾਵੇ।

ਗੁਰਮੁਖੋ! 20 ਸਿਪਾਹੀ ਭਾਈ ਤਾਰੂ ਸਿੰਘ ਜੀ, ਉਨ੍ਹਾਂ ਦੀ ਮਾਤਾ ਤੇ ਭੈਣ ਨੂੰ ਗਿਫ਼ਤਾਰ ਕਰਨ ਲਈ ਤੁਰ ਪਏ। ਜਦੋਂ ਉਥੇ ਪਹੁੰਚੇ ਤਾਂ ਭਾਈ ਤਾਰੂ ਸਿੰਘ ਉਸ ਸਮੇਂ ਘਰ ਨਹੀਂ ਸੀ। ਮਾਂ ਲੋਹ ਦੇ ਅੱਗੇ ਬੈਠੀ ਹੈ ਤੇ ਭੈਣ ਅੱਗ ਪਈ ਬਾਲਦੀ ਹੈ।

ਜਦੋਂ ਪਿੰਡ ਵਾਲਿਆਂ ਨੂੰ ਪਤਾ ਲੱਗਾ ਕਿ 20 ਸਿਪਾਹੀ ਭਾਈ ਤਾਰੂ ਸਿੰਘ, ਉਸ ਦੀ ਮਾਂ ਤੇ ਭੈਣ ਨੂੰ ਗ੍ਰਿਫ਼ਤਾਰ ਕਰਨ ਲਈ ਆਏ ਹਨ ਤਾਂ ਇਕ ਦਮ ਸਾਰਾ ਪਿੰਡ ਇਕੱਠਾ ਹੋ ਗਿਆ। ਸਿਪਾਹੀਆਂ ਨੇ ਮਾਂ ਨੂੰ ਪੁੱਛਿਆ ਕਿ ਮਾਈ! ਤਾਰੂ ਸਿੰਘ ਕਿਥੇ ਹੈ ? ਤਾਂ ਮਾਂ ਨੇ ਕਿਹਾ, ਬੇਟਾ! ਆਏ ਹੋ ਤਾਂ ਜਲ ਪਾਣੀ ਦੀ ਕੋਈ

ਸੇਵਾ ਦੱਸੋ। ਸਿਪਾਹੀ ਕਹਿਣ ਲੱਗੇ ਕਿ ਅਸੀਂ ਭਾਈ ਤਾਰੂ ਸਿੰਘ ਨੂੰ ਫੜਨ ਆਏ ਹਾਂ। ਇਕ ਸਿਪਾਹੀ ਕਹਿਣ ਲੱਗਾ ਕਿ ਮਾਈ ਦੀਆਂ ਗੱਲਾਂ ਵਿਚ ਨਾ ਆਇਉ, ਕਿਤੇ ਤਾਰੂ ਸਿੰਘ ਦੌੜ ਨਾ ਜਾਏ।

ਮਾਂ ਨੂੰ ਇਹ ਸੁਣ ਕੇ ਬੜਾ ਗ਼ੁੱਸਾ ਆਇਆ ਤੇ ਕਹਿਣ ਲੱਗੀ ਕਿ ਮੇਰਾ ਪੁੱਤਰ ਚੋਰ ਨਹੀਂ। ਚੋਰ ਦੌੜਦੇ ਹਨ। ਬਾਹਰ ਖੇਤਾਂ ਨੂੰ ਗਿਆ ਹੈ, ਹੁਣੇ ਆ ਜਾਏਗਾ। ਜਦੋਂ ਖੇਤਾਂ ਵਿਚ ਭਾਈ ਤਾਰੂ ਸਿੰਘ ਨੂੰ ਖ਼ਬਰ ਮਿਲੀ ਤਾਂ ਉਹ ਉਸੇ ਸਮੇਂ ਘਰ ਆ ਗਿਆ। ਸਿਪਾਹੀ ਕਹਿਣ ਲੱਗੇ ਕਿ ਸਾਨੂੰ ਸਰਕਾਰ ਵਲੋਂ ਹੁਕਮ ਹੈ ਕਿ ਇਹਨਾਂ ਤਿੰਨਾਂ ਨੂੰ ਫੜ ਕੇ ਲਿਆਉ।

ਲੰਬੜਦਾਰ ਨੇ ਸਾਹਮਣੇ ਹੋ ਕੇ ਕਿਹਾ ਕਿ ਇਸ ਪਿੰਡ ਵਿਚ ਸਾਡਾ ਖ਼ੂਨ ਇਕ ਹੈ। ਇਹ ਭਾਈ ਤਾਰੂ ਸਿੰਘ ਦੀ ਮਾਂ ਨਹੀਂ, ਇਹ ਸਾਰੇ ਪਿੰਡ ਦੀ ਮਾਂ ਹੈ। ਇਹ ਭਾਈ ਤਾਰੂ ਸਿੰਘ ਦੀ ਭੈਣ ਨਹੀਂ, ਸਾਰੇ ਪਿੰਡ ਦੀ ਭੈਣ ਹੈ। ਤੁਸੀਂ ਅਦਬ ਨਾਲ ਇਸ ਮਾਂ ਤੇ ਭੈਣ ਦੇ ਚਰਨਾਂ ਵਿਚ ਮੱਥਾ ਟੇਕ ਸਕਦੇ ਹੋ, ਪਰੰਤੂ ਸਾਡੇ ਜੀਉਂਦਿਆਂ ਤੁਸੀਂ ਇਸ ਮਾਂ ਨੂੰ ਤੇ ਭੈਣ ਨੂੰ ਨਹੀਂ ਲਿਜਾ ਸਕਦੇ। ਉਸ ਨੇ ਪੁੱਛਿਆ ਕਿ ਤਾਰੂ ਸਿੰਘ ਦਾ ਦੋਸ਼ ਕੀ ਹੈ ਜਿਹੜਾ ਤੁਸੀਂ ਉਸਨੂੰ ਫੜਨ ਆਏ ਹੋ?

ਸਿਪਾਹੀਆਂ ਨੇ ਉਤਰ ਦਿੱਤਾ ਕਿ ਸਾਨੂੰ ਕੁਝ ਪਤਾ ਨਹੀਂ। ਸਰਕਾਰ ਨੇ ਸਾਨੂੰ ਭੇਜਿਆ ਹੈ ਤੇ ਅਸੀਂ ਆ ਗਏ। ਉਸ ਵੇਲੇ ਕਹਿੰਦੇ ਹਨ ਕਿ ਰੁਪਈਏ ਦੇ ਕੇ ਮਾਂ ਅਤੇ ਭੈਣ ਨੂੰ ਛੁਡਾ ਲਿਆ ਤੇ ਭਾਈ ਤਾਰੂ ਸਿੰਘ ਨੂੰ ਸਿਪਾਹੀ ਫੜ ਕੇ ਲੈ ਗਏ।

ਜਦੋਂ ਭਾਈ ਤਾਰੂ ਸਿੰਘ ਤੁਰੇ ਹਨ ਤਾਂ ਉਸ ਵੇਲੇ ਉਸ ਨੇ ਮਾਂ ਦੇ ਚਰਨਾਂ ਵਿਚ ਨਮਸਕਾਰ ਕੀਤੀ। ਆਪਣੀ ਭੈਣ ਨੂੰ ਗਲੂ ਨਾਲ ਲਾ ਕੇ ਪਿਆਰ ਕੀਤਾ। ਮਾਂ ਨੇ ਮੱਥਾ ਚੁੰਮਿਆ ਤੇ ਸਿਰ 'ਤੇ ਹੱਥ ਰੱਖ ਕੇ ਕਿਹਾ, ਲਾਲ ਜੀ! ਬੜੀ ਮੁਸ਼ਕਿਲ ਨਾਲ ਦਹੀਂ ਨਾਲ ਮੈਂ ਤੇਰੇ ਕੇਸਾਂ ਨੂੰ ਸਾਂਭਿਆ ਹੈ। ਮੇਰੇ ਬੱਚਿਆ! ਸਿਰ ਭਾਵੇਂ ਲਹਿ ਜਾਏ, ਪਰ ਗੁਰੂ ਦੇ ਕੇਸਾਂ ਦੀ ਬੇਅਦਬੀ ਨਾ ਹੋਣ ਦੇਈਂ।

ਭਾਈ ਤਾਰੂ ਸਿੰਘ ਜੀ ਨੇ ਆਪਣੀ ਭੈਣ ਨੂੰ ਕਿਹਾ, ਦੇਖ ਭੈਣੇ! ਅੱਜ ਤੱਕ ਤੂੰ ਕੇਵਲ ਮੇਰੀ ਭੈਣ ਸੀ। ਜੇ ਮੈਂ ਸ਼ਹਾਦਤ ਦਾ ਜਾਮ ਪੀ ਲਿਆ ਤਾਂ ਸਾਰੇ ਪੰਥ ਦੀ ਤੂੰ ਭੈਣ ਬਣ ਜਾਏਂਗੀ। ਚੇਤੇ ਰੱਖੀਂ, ਇਹ ਲੰਗਰ ਕਦੀ ਬੰਦ ਨਹੀਂ ਹੋਣਾ ਚਾਹੀਦਾ।

ਭਾਈ ਤਾਰੂ ਸਿੰਘ ਤੁਰਿਆ ਤਾਂ ਸਾਰਾ ਪਿੰਡ ਵਿਦਿਆ ਕਰਨ ਆਇਆ। ਅਗਲੇ ਪਿੰਡ ਉਸ ਨੇ ਪੜਾਅ ਕੀਤਾ ਤਾਂ ਮਨ ਵਿਚ ਆਇਆ ਕਿ ਸ਼ਾਇਦ ਸਰੀਰਕ ਤੌਰ 'ਤੇ ਇਸ ਪਿੰਡ ਵਿਚ ਫੇਰਾ ਨਾ ਪਵੇ। ਇਸ ਪਿੰਡ ਦੇ ਲੋਕਾਂ ਨੂੰ

ਪਤਾ ਲੱਗਾ ਤਾਂ ਉਹਨਾਂ ਦੇ ਮਨ ਵਿਚ ਆਇਆ ਕਿ ਇਕੱਠੇ ਹੋ ਕੇ ਇਸ ਫ਼ੌਜੀ ਦਸਤੇ ਨੂੰ ਖ਼ਤਮ ਕਰਕੇ ਭਾਈ ਤਾਰੂ ਸਿੰਘ ਨੂੰ ਆਪਾਂ ਛੁਡਾ ਲਈਏ। ਜਦੋਂ ਉਹਨਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਇਸ ਸਕੀਮ ਬਾਰੇ ਦੱਸਿਆ ਤਾਂ ਭਾਈ ਸਾਹਿਬ ਨੇ ਕਿਹਾ ਕਿ ਮੈਨੂੰ ਛੁਡਾ ਲਉਗੇ ਤਾਂ ਸਾਰੇ ਪਿੰਡ ਨੂੰ ਨਵਾਬ ਉਜਾੜ ਦੇਵੇਗਾ। ਪਰ ਉਹ ਕਹਿਣ ਲੱਗੇ ਕਿ ਇਹ ਅਸੀਂ ਨਹੀਂ ਬਰਦਾਸ਼ਤ ਕਰ ਸਕਦੇ ਕਿ ਸਾਡੇ ਹੁੰਦਿਆਂ ਤੁਹਾਨੂੰ ਕੋਈ ਫੜ ਕੇ ਲੈ ਜਾਏ।

ਭਾਈ ਤਾਰੂ ਸਿੰਘ ਜੀ ਨੇ ਰੁਕ ਕੇ ਕਿਹਾ ਕਿ ਤੁਸੀਂ ਮੈਨੂੰ ਪਿਆਰ ਕਰਦੇ ਹੋ? ਕਹਿਣ ਲੱਗੇ, ਦਿਲੋਂ। ਜੇ ਦਿਲੋਂ ਪਿਆਰ ਕਰਦੇ ਹੋ ਤਾਂ ਘਰ ਘਰ ਵਿਚ ਲੋਆਂ ਰੱਖ ਕੇ ਲੰਗਰ ਪਕਾਉ ਤੇ ਉਹਨਾਂ ਭੁੱਖੇ ਸਿੱਖਾਂ ਨੂੰ, ਜਿਹੜੇ ਜੂਝਦੇ ਪਏ ਹਨ, ਉਹਨਾਂ ਨੂੰ ਲੰਗਰ ਛਕਾਉ। ਬਸਤਰ ਜਾ ਕੇ ਦਿਉ। ਜੇਕਰ ਉਹਨਾਂ ਦੀ ਸੇਵਾ ਕਰੋਗੇ ਤਾਂ ਮੈਂ ਇਹ ਸਮਝਾਂਗਾ ਕਿ ਤੁਸੀਂ ਮੈਨੂੰ ਦਿਲੋਂ ਪਿਆਰ ਕਰਦੇ ਹੋ।

ਭਾਈ ਤਾਰੂ ਸਿੰਘ ਜੀ ਨੂੰ ਲਾਹੌਰ ਲਿਆਂਦਾ ਗਿਆ ਤੇ ਜ਼ਕਰੀਆ ਖ਼ਾਂ ਦੇ ਸਾਹਮਣੇ ਪੇਸ਼ ਕੀਤਾ ਗਿਆ। ਸਿੱਖ ਨੇ ਬੜੀ ਗੂੰਜਵੀਂ ਆਵਾਜ਼ ਵਿਚ ਅਕਾਲ ਅਕਾਲ ਦਾ ਨਾਹਰਾ ਬੁਲੰਦ ਕੀਤਾ ਤਾਂ ਜ਼ਕਰੀਆ ਖ਼ਾਂ ਇਕ ਦਮ ਤੜਫ ਉਠਿਆ। ਇਥੇ ਸਵਾਲ ਜਵਾਬ ਹੋਏ ਹਨ। ਜ਼ਕਰੀਏ ਨੇ ਕਿਹਾ ਕਿ ਤੂੰ ਬਾਗ਼ੀਆਂ ਨੂੰ ਰੋਟੀ ਖਵਾਉਂਦਾ ਹੈਂ ? ਭਾਈ ਸਾਹਿਬ ਦਾ ਉੱਤਰ ਸੀ ਕਿ ਮੈਂ ਗੁਰੂ ਦੇ ਬਚਨ ਨੂੰ ਪਾਲਦਾ ਹਾਂ। ਕਿਹੜਾ ਬਚਨ ਪਾਲਦਾ ਹੈਂ ? ਭਾਈ ਤਾਰੂ ਸਿੰਘ ਕਹਿਣ ਲੱਗਾ, ਮੇਰਾ ਗੁਰੂ ਕਹਿੰਦਾ ਹੈ-

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥***

*(ਅੰਗ ੧੨੪੫)*

ਜ਼ਕਰੀਏ ਨੇ ਅਗਲੀ ਗੱਲ ਕਹੀ ਕਿ ਦੇਖ, ਤੂੰ ਚੜ੍ਹਦੀ ਜਵਾਨੀ ਵਿਚ ਹੈਂ। ਕਿੰਨਾ ਸੋਹਣਾ ਤੇਰਾ ਚਿਹਰਾ ਦੱਗ ਦੱਗ ਕਰਦਾ ਹੈ, ਤੂੰ ਇਸਲਾਮ ਨੂੰ ਕਬੂਲ ਕਰ ਲੈ। ਭਾਈ ਸਾਹਿਬ ਕਹਿਣ ਲੱਗੇ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ। ਮੇਰੀ ਸਿੱਖੀ ਕੇਸਾਂ ਸੁਆਸਾਂ ਨਾਲ ਹੀ ਨਿਭੇਗੀ। ਤਾਂ ਖ਼ਾਨ ਦੇ ਸ਼ਬਦ ਸਨ ਕਿ ਮੈਂ ਜੁੱਤੀਆਂ ਮਾਰ ਮਾਰ ਤੇਰੇ ਕੇਸ ਉਤਾਰਾਂਗਾ। ਭਾਈ ਤਾਰੂ ਸਿੰਘ ਕਹਿਣ ਲੱਗਾ, ਓਏ ਖਾਨੂ! ਤੂੰ ਕਹਿੰਦਾ ਹੈਂ ਜੁੱਤੀ ਨਾਲ ਉਤਾਰਾਂਗਾ ਪਰ ਮੇਰੇ ਕੇਸ ਤਾਂ ਕੈਂਚੀ ਨਾਲ ਵੀ ਨਹੀਂ ਉਤਰਨੇ। ਕੋਈ ਮੇਰੇ ਕੇਸਾਂ ਬਾਰੇ ਜ਼ਬਾਨ ਨਾਲ ਵੀ ਭੱਦੇ ਸ਼ਬਦ ਨਹੀਂ ਬੋਲ ਸਕਦਾ। ਇਕ ਗੱਲ ਚੇਤੇ ਰੱਖੀਂ, ਤੈਨੂੰ ਜੁੱਤੀ ਨਾਲ ਮੈਂ ਹੀ ਅੱਗੇ ਲੈ ਕੇ ਜਾਵਾਂਗਾ। ਸਿੱਖ ਨੂੰ ਮੌਤ ਤੋਂ ਵਧ ਉਦੋਂ ਦੁੱਖ ਲੱਗਦਾ ਹੈ ਜਦੋਂ ਇਸ ਦੇ ਕੇਸ ਕੱਟੇ ਜਾਣ।

ਭਾਈ ਸਾਹਿਬ ਨੂੰ ਕੈਦ ਕੀਤਾ ਗਿਆ ਤੇ ਕਸ਼ਟ ਦਿੱਤੇ ਗਏ। ਉਸ ਵੇਲੇ ਸਲਾਹ ਕੀਤੀ ਗਈ ਕਿ ਇਸ ਦਾ ਕੇਸਾਂ ਦਾ ਜੂੜਾ ਕੈਂਚੀ ਨਾਲ ਕੱਟ ਦਿਉ। ਇਹ ਸੁਣ ਕੇ ਭਾਈ ਸਾਹਿਬ ਨੇ ਅਰਦਾਸ ਕੀਤੀ, ਦਾਤਾ! ਕਿਰਪਾ ਕਰੀਂ, ਮੇਰੀ ਸਿੱਖੀ ਕੇਸਾਂ ਸੁਆਸਾਂ ਨਾਲ ਨਿੱਭ ਜਾਏ।

ਭਾਈ ਸਾਹਿਬ ਦੇ ਕੇਸਾਂ ਵਿਚ ਏਨੀ ਕੁ ਰਹਿਮਤ ਪਈ ਵਰਤਦੀ ਸੀ ਕਿ ਕੱਟਣ ਆਏ ਜੱਲਾਦ ਕੇਸਾਂ ਨੂੰ ਹੱਥ ਨਹੀਂ ਸੀ ਪਾ ਸਕੇ। ਕਹਿੰਦੇ ਹਨ ਕਿ ਇੰਝ ਲੱਗਦਾ ਸੀ ਜਿਵੇਂ ਭਾਈ ਸਾਹਿਬ ਦੇ ਕੇਸ ਦੇਖ ਕੇ ਉਹ ਬੇਹੋਸ਼ ਹੁੰਦੇ ਹੋਣ। ਉਸ ਸਮੇਂ ਭਾਈ ਸਾਹਿਬ ਨੇ ਬਚਨ ਕਹੇ ਸਨ ਕਿ ਸਿੱਖ ਨੂੰ ਜੁੱਤੀ ਦਿਖਾਉਣ ਵਾਲਿਆ! ਤੂੰ ਤਰਲੇ ਲਏਂਗਾ ਕਿ ਸਿੱਖ ਦੀ ਜੁੱਤੀ ਮੇਰੇ ਸਿਰ ਵਿਚ ਵੱਜੇ।

ਹਾਰ ਕੇ ਇਹਨਾਂ ਨੇ ਮੋਚੀ ਬੁਲਾਇਆ। ਜਿਵੇਂ ਚਮੜਾ ਕੱਟਿਆ ਜਾਂਦਾ ਹੈ, ਉਵੇਂ ਜ਼ਮੀਨ 'ਤੇ ਬਿਠਾ ਕੇ ਰਤਨ ਸਿੰਘ ਭੰਗੂ ਕਹਿੰਦੇ ਹਨ ਕਿ ਛੁਰੀ ਤਿੱਖੀ ਕੀਤੀ ਅਤੇ ਮੱਥੇ ਦੇ ਹੇਠੋਂ ਕੱਟਣ ਲੱਗੇ। ਖੋਪਰੀ ਨੂੰ ਕੱਟਦਿਆਂ ਕੱਟਦਿਆਂ ਇਹ ਕੰਨਾਂ ਵਾਲੇ ਪਾਸੇ ਆਏ। ਉਥੋਂ ਕੱਟ ਕੇ ਗਿੱਚੀ ਵਾਲੇ ਪਾਸਿਉਂ ਇਕ ਠੋਕਰ ਮਾਰ ਕੇ ਭਾਈ ਸਾਹਿਬ ਦੀ ਖੋਪਰੀ ਕੇਸਾਂ ਸੁਣੇ ਉਤਾਰ ਦਿੱਤੀ। ਜਦੋਂ ਖੋਪਰੀ ਲਾਹੀ ਤਾਂ ਭਾਈ ਸਾਹਿਬ ਦਾ ਪੂਰੇ ਦਾ ਪੂਰਾ ਦਾਹੜਾ ਇਸ ਤਰ੍ਹਾਂ ਖ਼ੂਨ ਨਾਲ ਨੁੱਚੜਦਾ ਪਿਆ ਸੀ ਜਿਵੇਂ ਕੋਈ ਖ਼ੂਨ ਦੇ ਦਰਿਆ ਵਿਚੋਂ ਇਸ਼ਨਾਨ ਕਰਕੇ ਨਿਕਲਿਆ ਹੋਵੇ।

ਭਾਈ ਸਾਹਿਬ ਦੇ ਸਾਰੇ ਬਸਤਰ ਖ਼ੂਨ ਨਾਲ ਭਿਜ ਗਏ। ਨਾ ਮੂੰਹੋਂ ਸੀਅ ਕਹੀ, ਨਾ ਹਾਏ ਕਹੀ, ਨਾ ਕੋਈ ਤਰਲਾ ਲਿਆ, ਬੱਸ ਮੂੰਹ ਵਿਚੋਂ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਜ਼ਕਰੀਆ ਕਹਿੰਦਾ ਹੈ ਕਿ ਤੂੰ ਤਾਂ ਕਹਿੰਦਾ ਸੀ ਕਿ ਮੇਰੇ ਕੇਸ ਸੁਆਸਾਂ ਨਾਲ ਨਿੱਭਣਗੇ। ਕੇਸ ਤਾਂ ਤੇਰੇ ਲਹਿ ਗਏ ਪਰ ਸੁਆਸ ਤੇਰੇ ਅਜੇ ਵੀ ਕਾਇਮ ਹਨ, ਤੂੰ ਮਰਿਆ ਕਿਉਂ ਨਹੀਂ ? ਤਾਰੂ ਸਿੰਘ ਜੀ ਕਹਿਣ ਲੱਗੇ ਕਿ ਕੇਸ ਨਹੀਂ ਲੱਥੇ, ਖੋਪਰੀ ਲੱਥੀ ਹੈ। ਤੇ ਦੂਜੀ ਗੱਲ, ਮੈਂ ਚਲੇ ਜਾਣਾ ਹੈ, ਪਰ ਮੈਂ ਜੀਉਂਦਾ ਇਸ ਕਰਕੇ ਹਾਂ ਕਿ ਮੈਂ ਬਚਨ ਕੀਤਾ ਸੀ ਕਿ ਤੈਨੂੰ ਜੁੱਤੀ ਥੱਲੇ ਲਾ ਕੇ ਹੀ ਜਾਣਾ ਹੈ। ਜਿੰਨੀ ਦੇਰ ਤੂੰ ਨਹੀਂ ਜਾਂਦਾ, ਉੱਨੀ ਦੇਰ ਮੈਂ ਵੀ ਨਹੀਂ ਜਾਣਾ।

ਭਾਈ ਸਾਹਿਬ ਨੇ ਅੱਠੇ ਪਹਿਰ ਬਾਣੀ ਪੜ੍ਹਨੀ ਸ਼ੁਰੂ ਦਿੱਤੀ। ਜਦੋਂ ਜ਼ਕਰੀਆ ਖ਼ਾਂ ਘਰ ਗਿਆ ਤਾਂ ਉਸੇ ਵੇਲੇ ਉਸ ਨੂੰ ਪੇਸ਼ਾਬ ਦਾ ਬੰਦ ਪੈ ਗਿਆ। ਤਰਲੇ ਲੈ ਰਿਹਾ ਹੈ। ਤੜਫ ਰਿਹਾ ਹੈ। ਉਸ ਵੇਲੇ ਕਿਸੇ ਨੇ ਜ਼ਕਰੀਏ ਨੂੰ ਕਿਹਾ ਕਿ ਜਿਸ ਦਾ ਤੂੰ ਸਿਰ ਲਾਹਿਆ ਹੈ, ਉਹ ਅਟੱਲ ਬਚਨ ਕਹਿਣ ਵਾਲਾ ਹੈ। ਜ਼ਕਰੀਏ ਦੇ ਕੰਨਾਂ ਵਿਚ ਆਵਾਜ਼ ਗੂੰਜੀ — ਮੈਂ ਤੈਨੂੰ ਆਪਣੀ ਜੁੱਤੀ ਅੱਗੇ ਲਾ ਕੇ ਲਿਜਾਣਾ ਹੈ। ਉਸੇ ਵੇਲੇ ਸ: ਸੁਬੇਗ ਸਿੰਘ ਜੋ ਕੈਦ ਵਿਚ ਸਨ, ਉਸ ਨੂੰ ਬੁਲਾਇਆ। ਭਾਈ ਸੁਬੇਗ ਸਿੰਘ ਨੂੰ ਜ਼ਕਰੀਆ ਕਹਿਣ ਲੱਗਾ ਕਿ ਤੁਹਾਡੇ ਗੁਰੂ ਦੀ ਬਾਣੀ ਸੁਖਮਨੀ ਸਾਹਿਬ ਵਿਚ ਲਿਖਿਆ ਹੈ-

*ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥*
*ਨਾਨਕ ਸੰਤਸੰਗਿ ਨਿੰਦਕੁ ਭੀ ਤਰੈ॥੧॥...*
*ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥*
*ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ॥...*
*ਸੰਤ ਕਾ ਦੋਖੀ ਇਉ ਬਿਲਲਾਇ॥*
*ਜਿਉ ਜਲ ਬਿਹੂਨ ਮਛੁਲੀ ਤੜਫੜਾਇ॥*
*ਸੰਤ ਕਾ ਦੋਖੀ ਭੂਖਾ ਨਹੀ ਰਾਜੈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥*

*(ਸੁਖਮਨੀ ਸਾਹਿਬ)*

ਉਸ ਸੰਤ ਨੂੰ ਜਾ ਕੇ ਕਹਿ ਕਿ ਇਕ ਵਾਰੀ ਬਚਨ ਕਰ ਦੇਵੇ ਤੇ ਮੇਰਾ ਪਾਰ ਉਤਾਰਾ ਹੋ ਜਾਏ। ਭਾਈ ਸੁਬੇਗ ਸਿੰਘ ਜਦੋਂ ਗਏ ਤਾਂ ਭਾਈ ਤਾਰੂ ਸਿੰਘ ਜੀ ਖੋਪਰੀ ਤੋਂ ਬਿਨਾਂ ਚੌਂਕੜੀ ਮਾਰ ਕੇ ਜਪੁ ਜੀ ਸਾਹਿਬ ਪੜ੍ਹਦੇ ਪਏ ਸਨ। ਹੱਥ ਜੋੜ ਕੇ ਕਹਿਣ ਲੱਗਾ, ਗੁਰਮੁਖੋ! ਜਿਸ ਦੁਸ਼ਟ ਨੇ ਤੁਹਾਡੀ ਖੋਪਰੀ ਲਾਹੀ ਹੈ, ਉਹ ਤਰਲੇ ਲੈ ਰਿਹਾ ਹੈ, ਤੜਫ ਰਿਹਾ ਹੈ। ਤੁਸੀਂ ਉਸ ਨੂੰ ਬਖ਼ਸ਼ ਦਿਉ।

ਭਾਈ ਤਾਰੂ ਸਿੰਘ ਜੀ ਦੇ ਬਚਨ ਸਨ — ਸਿੰਘਾ! ਸਿੱਖ ਦੀ ਖ਼ਾਤਰ ਆਵੇਂ ਤਾਂ ਮੈਂ ਖੋਪਰੀ ਲੁਹਾ ਕੇ, ਧਰਤੀ 'ਤੇ ਲਕੀਰਾਂ ਕੱਢ ਕੇ ਵੀ ਸੰਗਤ ਲਈ ਜਾਵਾਂਗਾ, ਪਰ ਇਸ ਦੁਸ਼ਟ ਦੀ ਮੇਰੇ ਕੋਲ ਗੱਲ ਨਾ ਕਰੀਂ। ਮੈਂ ਇਸ ਨੂੰ ਜੁੱਤੀ ਅੱਗੇ ਲੈ ਕੇ ਜਾਵਾਂਗਾ। ਉਸ ਵੇਲੇ ਉਹ ਕਹਿੰਦਾ ਹੈ ਕਿ ਉਹ ਗੁਰੂ ਦਾ ਵਾਸਤਾ ਪਾ ਰਿਹਾ ਹੈ। ਭਾਈ ਸਾਹਿਬ ਕਹਿਣ ਲੱਗੇ ਕਿ ਇਕ ਕੰਮ ਕਰ, ਤੂੰ ਖਾਲਸਾ ਪੰਥ ਕੋਲ ਚਲਾ ਜਾ। ਜਿਨ੍ਹਾਂ ਜੰਗਲ ਵਿਚ ਰਹਿਣ ਵਾਲਿਆਂ ਨੂੰ ਇਹ ਭਿਖਾਰੀ ਸਮਝਦਾ ਹੈ, ਪਾਟੇ ਕਪੜਿਆਂ ਵਾਲੇ ਹਨ, ਉਹ ਜੋ ਕਹਿ ਦੇਣਗੇ, ਮੈਨੂੰ ਮਨਜ਼ੂਰ ਹੋਵੇਗਾ।

ਭਾਈ ਸੁਬੇਗ ਸਿੰਘ ਜ਼ਕਰੀਏ ਕੋਲ ਵਾਪਸ ਆਇਆ ਤੇ ਉਸ ਨੂੰ ਕਿਹਾ ਕਿ ਉਹ ਨਹੀਂ ਮੰਨਦਾ। ਉਸ ਨੇ ਖਾਲਸਾ ਪੰਥ ਉਪਰ ਸਾਰੀ ਗੱਲ ਛੱਡ ਦਿੱਤੀ ਹੈ। ਜ਼ਕਰੀਆ ਕਹਿੰਦਾ ਹੈ ਕਿ ਇਕ ਵਾਰ ਮੈਨੂੰ ਬਚਾ ਦਿਉ, ਜੋ ਉਹ ਚਾਹੁਣਗੇ, ਮੈਂ ਉਹੋ ਕਰਾਂਗਾ। ਭਾਈ ਸੁਬੇਗ ਸਿੰਘ ਸਿੱਖਾਂ ਕੋਲ ਗਿਆ ਤੇ ਉਹਨਾਂ ਨੂੰ ਕਿਹਾ ਕਿ ਮੈਨੂੰ ਤਾਰੂ ਸਿੰਘ ਨੇ ਭੇਜਿਆ ਹੈ। ਸੂਬਾ ਤੜਫਦਾ ਪਿਆ ਹੈ। ਉਹ ਕਹਿੰਦਾ ਹੈ ਕਿ ਮੈਂ ਖਾਲਸੇ ਦੇ ਦਰ 'ਤੇ ਪੁਕਾਰ ਕਰਦਾ ਹਾਂ, ਮੈਨੂੰ ਬਖ਼ਸ਼ ਲਉ।

ਇਹ ਸੁਣ ਕੇ ਪੰਜਾਂ ਸਿੰਘਾਂ ਨੇ ਅਰਦਾਸ ਕੀਤੀ ਤੇ ਕਿਹਾ ਕਿ ਭਾਈ ਤਾਰੂ ਸਿੰਘ ਦੀ ਜੁੱਤੀ ਜ਼ਕਰੀਏ ਦੇ ਸਿਰ 'ਤੇ ਵਜੇ। ਜਿਉਂ ਜਿਉਂ ਜੁੱਤੀ ਵਜੇਗੀ, ਤਿਉਂ ਤਿਉਂ ਉਸ ਨੂੰ ਰਾਹਤ ਮਿਲੇਗੀ। ਪਰ ਮੌਤ ਉਸ ਦੀ ਜੁੱਤੀ ਨਾਲ ਹੀ ਹੋਵੇਗੀ। ਜੁੱਤੀ ਬਜ਼ਾਰੋਂ ਲਿਆ ਕੇ ਕੁਝ ਸਮਾਂ ਭਾਈ ਤਾਰੂ ਸਿੰਘ ਜੀ ਦੇ ਪੈਰਾਂ ਵਿਚ ਰਹੀ।

ਜ਼ਕਰੀਏ ਦੇ ਸਿਰ 'ਤੇ ਜਾ ਕੇ ਸੁਬੇਗ ਸਿੰਘ ਨੇ ਜਦੋਂ ਜੁੱਤੀਆਂ ਮਾਰੀਆਂ ਤਾਂ ਉਸ ਨੂੰ ਥੋੜੀ ਜਿਹੀ ਰਾਹਤ ਮਿਲੀ।

ਲਗਾਤਾਰ 22 ਦਿਨ ਭਾਈ ਤਾਰੂ ਸਿੰਘ ਜੀ ਖੋਪਰੀ ਤੋਂ ਬਿਨਾਂ ਰਹੇ ਹਨ। ਜ਼ਕਰੀਏ ਦੀ ਮੌਤ ਭਾਈ ਤਾਰੂ ਸਿੰਘ ਜੀ ਦੀਆਂ ਜੁੱਤੀਆਂ ਨਾਲ ਹੋਈ। ਜਦੋਂ ਆ ਕੇ ਭਾਈ ਤਾਰੂ ਸਿੰਘ ਜੀ ਨੂੰ ਦੱਸਿਆ ਕਿ ਜ਼ਕਰੀਆ ਮਰ ਗਿਆ ਹੈ ਤਾਂ ਉਹਨਾਂ ਦੇ ਹੱਥ ਜੁੜ ਗਏ ਤੇ ਕਹਿਣ ਲੱਗੇ-

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥੧॥*
*ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥*
*ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥੧॥*

*(ਅੰਗ ੮੨੩)*

ਭਾਈ ਸਾਹਿਬ ਨੇ ਅਰਦਾਸ ਕੀਤੀ ਤਾਂ ਉਸੇ ਸਮੇਂ ਭਾਈ ਤਾਰੂ ਸਿੰਘ ਜੀ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਚਲੇ ਗਏ। ਗੁਰਮੁਖੋ! ਭਾਈ ਤਾਰੂ ਸਿੰਘ ਜੀ ਨੂੰ ਅਰਦਾਸ ਵਿਚ ਅਸੀਂ ਰੋਜ਼ ਯਾਦ ਕਰਦੇ ਹਾਂ। ਇਸ ਲਈ ਸਾਨੂੰ ਵੀ ਉਹਨਾਂ ਦੇ ਨਕਸ਼ੇ-ਕਦਮ 'ਤੇ ਚਲਦਿਆਂ ਸਿੱਖੀ ਸਿਦਕ 'ਤੇ ਕਾਇਮ ਰਹਿਣਾ ਚਾਹੀਦਾ ਹੈ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਿਹ॥*

# ਮਹਾਨ ਸ਼ਹੀਦ ਭਾਈ ਮਤੀ ਦਾਸ ਜੀ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਬਿਰਾਜਮਾਨ ਸਤਿਕਾਰ ਯੋਗ ਸਾਧ ਸੰਗਤਿ ਜੀਉ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਿੱਖ ਕੌਮ ਇਤਿਹਾਸ ਸ਼ਹੀਦਾਂ ਦਾ ਇਤਿਹਾਸ ਹੈ। ਕਈ ਤਰ੍ਹਾਂ ਦੀਆਂ ਸ਼ਹੀਦੀਆਂ ਹਨ। ਕਿਸੇ ਨੇ ਦੇਗ ਵਿਚ ਉਬਲਦੇ ਪਾਣੀ ਵਿਚ ਸ਼ਹੀਦੀ ਦਿੱਤੀ। ਕਿਸੇ ਨੇ ਸੀਸ ਤਲੀ 'ਤੇ ਰੱਖ ਕੇ ਸ਼ਹੀਦੀ ਦਿੱਤੀ। ਕਿਸੇ ਨੇ ਖੋਪਰੀ ਲੁਹਾਈ। ਕਿਸੇ ਨੂੰ ਰੂੰ ਵਿਚ ਸਾੜ ਕੇ ਸ਼ਹੀਦ ਕੀਤਾ ਗਿਆ। ਕਿਸੇ ਨੇ ਆਪਣੇ ਆਪ ਨੂੰ ਆਰਿਆਂ ਨਾਲ ਚਿਰਵਾ ਕੇ ਸ਼ਹੀਦੀ ਦਿੱਤੀ। ਆਰਿਆਂ ਨਾਲ ਜਿਹੜੇ ਚਿਰਾਏ ਗਏ, ਉਹਨਾਂ ਵਿਚੋਂ ਇਕ ਦਾ ਨਾਮ ਹੈ ਭਾਈ ਮਤੀ ਦਾਸ ਜੀ।

ਸ: ਰਤਨ ਸਿੰਘ ਭੰਗੂ ਕਹਿੰਦੇ ਹਨ ਕਿ ਉਸ ਜ਼ਮਾਨੇ ਵਿਚ 18 ਤਰੀਕੇ ਵਰਤੇ ਗਏ ਸਨ ਕਿਸੇ ਨੂੰ ਕੋਹ ਕੇ ਮਾਰਨ ਦੇ। ਇਹ 18 ਦੇ 18 ਜਿਹੜੇ ਤਰੀਕੇ ਸਨ, ਉਹ ਸਿੱਖਾਂ ਉਪਰ ਵਰਤੇ ਗਏ। ਉਹ ਤਰੀਕੇ ਸਨ ਕਿਸੇ ਦੀ ਖੱਲ੍ਹ ਲਾਹ ਦੇਣੀ,। ਕਿਸੇ ਨੂੰ ਹਾਥੀ ਪਿੱਛੇ ਬੰਨ੍ਹ ਦੇਣਾ, ਕਿਸੇ ਨੂੰ ਫਾਂਸੀ ਚਾੜ੍ਹ ਦੇਣਾ ਅਤੇ ਕਿਸੇ ਦੀਆਂ ਅੱਖਾਂ ਕੱਢ ਦੇਣੀਆਂ।

ਇਹਨਾਂ ਸ਼ਹੀਦੀਆਂ ਤੋਂ ਪਹਿਲਾਂ ਜੋ ਦਿੱਲੀ ਦੇ ਚੌਕ ਵਿਚ ਹੋਇਆ ਹੈ, ਉਥੇ ਉਹਨਾਂ ਨੇ ਤਿੰਨ ਤਰੀਕੇ ਅਖ਼ਤਿਆਰ ਕੀਤੇ ਸਨ। ਉਹਨਾਂ ਵਿਚੋਂ ਸਭ ਤੋਂ ਪਹਿਲੇ ਸ਼ਹੀਦ ਸਨ ਭਾਈ ਮਤੀ ਦਾਸ ਜੀ। ਉਸ ਤੋਂ ਬਾਅਦ ਸ਼ਹੀਦ ਸਨ ਭਾਈ ਦਇਆਲਾ ਜੀ ਅਤੇ ਤੀਸਰੇ ਸ਼ਹੀਦ ਸਨ ਗੁਰੂ ਦੇ ਲਾਲ ਭਾਈ ਸਤੀ ਦਾਸ ਜੀ।

ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਅਨਿੰਨ ਸਿੱਖ ਹਨ ਭਾਈ ਮਤੀ ਦਾਸ ਜੀ। ਇਹਨਾਂ ਦੇ ਸਬੰਧੀ ਵੱਖ-ਵੱਖ ਵਿਦਵਾਨਾਂ ਦੀ ਵੱਖ-ਵੱਖ ਰਾਏ ਹੈ। ਕੁਝ ਗੁਰਮੁਖ ਇਹ ਕਹਿੰਦੇ ਹਨ ਕਿ ਭਾਈ ਮਤੀ ਦਾਸ ਜੀ ਚਾਰ ਭਰਾ ਸਨ। ਦੂਜੇ ਸਨ ਭਾਈ ਮਤੀ ਦਾਸ ਜੀ, ਤੀਸਰੇ ਸਨ ਭਾਈ ਜਤੀ ਦਾਸ ਜੀ ਤੇ ਚੌਥੇ ਭਰਾ ਸਨ ਭਾਈ ਦਖੀ ਦਾਸ ਜੀ।

ਕਈਆਂ ਦਾ ਵਿਚਾਰ ਹੈ ਕਿ ਇਹਨਾਂ ਗੁਰੂ ਰਾਮਦਾਸ ਦੇ ਸਮੇਂ ਗੁਰਸਿੱਖੀ ਨੂੰ ਧਾਰਨ ਕੀਤਾ ਹੈ, ਪਰ ਕਈਆਂ ਦਾ ਵਿਚਾਰ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਪਿਆਰੇ ਸਿੱਖ ਹੋਏ ਹਨ ਭਾਈ ਸਾਹਿਬ ਭਾਈ ਪਰਾਗਾ ਜੀ। ਇਹ ਭਾਈ ਮਤੀ

ਦਾਸ ਜੀ ਦੇ ਪੜਦਾਦਾ ਜੀ ਸਨ। ਦਾਦਾ ਜੀ ਦਾ ਨਾਮ ਭਾਈ ਦਵਾਰਕਾ ਦਾਸ ਜੀ ਸੀ। ਪਿਤਾ ਦਾ ਨਾਮ ਭਾਈ ਹੀਰਾ ਨੰਦ ਜੀ ਸੀ। ਇਹ ਪਰਿਵਾਰ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਸਿਖੀ ਦੇ ਦਾਇਰੇ ਵਿਚ ਆਇਆ। ਗੁਰੂ ਘਰ ਵਿਚ ਇਹਨਾਂ ਦਾ ਅਦਬ ਸਤਿਕਾਰ ਬਣਿਆ ਰਿਹਾ। ਭਾਈ ਮਤੀ ਦਾਸ ਜੀ ਲਈ ਗੁਰੂ ਤੇਗ਼ ਬਹਾਦਰ ਜੀ ਨੇ ਇਹ ਸ਼ਬਦ ਵੀ ਵਰਤੇ ਕਿ ਇਹ ਤਾਂ ਮੇਰੇ ਭਾਈ ਦੀ ਤਰ੍ਹਾਂ ਹੈ। ਮੇਰਾ ਸਹਾਇਕ ਹੈ। ਇਹ ਮੇਰਾ ਮਿੱਤਰ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਦੋਂ ਦਿਲੀ ਗਏ ਸਨ ਅਨੰਦਪੁਰ ਦੀ ਧਰਤੀ ਤੋਂ ਤਾਂ ਇਥੇ ਤਿੰਨੇ ਗੁਰਸਿੱਖ ਹਜ਼ੂਰ ਦੇ ਸਾਹਮਣੇ ਸ਼ਹੀਦ ਕੀਤੇ ਗਏ। ਭਗਤਾਂ ਦੇ ਸ਼ਬਦ ਅਸੀਂ ਪੜ੍ਹਦੇ ਹਾਂ। ਰਵਿਦਾਸ ਜੀ ਦਾ ਇਕ ਬਚਨ ਆਉਂਦਾ ਹੈ-

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥*

*(ਅੰਗ ੩੪੫)*

ਮੇਰੀ ਸੰਗਤ ਮਾੜਿਆਂ ਨਾਲ ਹੈ। ਮੈਨੂੰ ਬਸ ਇਕੋ ਹੀ ਸੋਚ ਖਾਈ ਜਾਂਦੀ ਹੈ ਕਿ ਜਿਨ੍ਹਾਂ ਮਾੜਿਆਂ ਦੀ ਸੰਗਤ ਮੈਂ ਕਰ ਰਿਹਾ ਹਾਂ, ਉਹਨਾਂ ਦੀ ਸੰਗਤ ਮੈਨੂੰ ਕਰਨੀ ਨਹੀਂ ਚਾਹੀਦੀ। ਮਹਾਰਾਜ! ਉਹ ਮਾੜੇ ਕਿਹੜੇ ਹਨ ? ਉਹਨਾਂ ਦਾ ਇਕ ਸ਼ਬਦ ਹੋਰ ਆਉਂਦਾ ਹੈ-

*ਨਾਥ ਕਛੂਅ ਨ ਜਾਨਉ॥*
*ਮਨੁ ਮਾਇਆ ਕੈ ਹਾਥਿ ਬਿਕਾਨਉ॥੧॥ ਰਹਾਉ॥*

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥੧॥*

*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰ ਪਾਰਿਓ॥*

*(ਅੰਗ ੭੧੦)*

ਮਹਾਰਾਜ! ਕਾਮ, ਕ੍ਰੋਧ, ਲੋਭ, ਈਰਖਾ ਤੇ ਨਿੰਦਿਆ ਦੇ ਫੁਰਨੇ ਉਠਦੇ ਹਨ। ਵਾਹਿਗੁਰੂ ਮਿਹਰ ਕਰੇ ਤੇ ਇਹਨਾਂ ਫੁਰਨਿਆਂ ਤੋਂ ਬਚਾਏ। ਕਹਿਣ ਲੱਗੇ ਕਿ ਮੇਰੀ ਸੰਗਤ ਮਾੜਿਆਂ ਫੁਰਨਿਆਂ ਨਾਲ ਹੋ ਗਈ ਹੈ। ਦਿਨ ਰਾਤ ਇਕੋ ਸੋਚ ਖਾਈ ਜਾਂਦੀ ਹੈ-

*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥*

ਪਰ ਨਾਲ ਇਕ ਗੱਲ ਕਹੀ, ਦਾਤਾ! ਮੇਰੀ ਸੰਗਤ ਮਾੜਿਆਂ ਨਾਲ ਹੈ, ਪਰ ਮੇਰੇ ਸੁਆਮੀ! ਇਕ ਕ੍ਰਿਪਾ ਕਰੀਂ-

***ਰਾਮ ਗੁਸਈਆ ਜੀਅ ਕੇ ਜੀਵਨਾ॥***

ਹੇ ਮੇਰੇ ਸੋਹਣੇ ਰਾਮ! ਤੂੰ ਮੇਰੇ ਜੀਵਨ ਦਾ ਜੀਵਨ ਹੈਂ-

***ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥***

ਭਾਈ ਮਤੀ ਦਾਸ ਜੀ ਵਰਗੇ ਗੁਰਮੁਖ ਇਹ ਸ਼ਬਦ ਪੜ੍ਹਦੇ ਹੋਣਗੇ ਤੇ ਅਗਲੀ ਤੁਕ ਵਲ ਧਿਆਨ ਦੇਣਾ-

***ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥***
***ਚਰਣ ਨ ਛਾਡਹੁ ਸਰੀਰ ਕਲਿ ਜਾਈ॥੨॥***

*(ਅੰਗ ੩੪੫)*

ਕਹਿੰਦੇ ਹਨ, ਦਾਤਾ! ਮੇਰੀ ਇਸ ਮੁਸੀਬਤ ਨੂੰ ਦੂਰ ਕਰੋ। ਅਸੀਂ ਕਹਾਂਗੇ, ਕਿਤੇ ਤਨ ਦਾ ਦੁੱਖ ਆਇਆ ਸੀ ਤਾਂ ਉਹ ਵੀ ਬਿਪਤਾ ਸੀ ਪਰ ਜਿਹੜੀ ਮਾੜੇ ਫੁਰਨਿਆਂ ਨਾਲ ਮੇਰੀ ਸੰਗਤ ਹੈ, ਕ੍ਰਿਪਾ ਕਰਕੇ ਇਸ ਮੁਸੀਬਤ ਤੋਂ ਬਚਾ ਲਉ। ਇਸ ਮੁਸੀਬਤ ਵਿਚ ਫਸਿਆਂ ਕਈ ਜਨਮ ਨਿਕਲ ਸਕਦੇ ਹਨ। ਮੇਰੇ ਅੰਦਰ ਨੂੰ ਪ੍ਰੇਮ ਦੀ ਭਾਵਨਾ ਬਖ਼ਸ਼ੋ। ਦਾਤਾ! ਮੈਨੂੰ ਇੰਨੀ ਕੁ ਤਾਕਤ ਦੇਈਂ ਕਿ ਮੈਂ ਤੇਰੇ ਚਰਨਾਂ ਨੂੰ ਕਦੀ ਵੀ ਨਾ ਛੱਡਾਂ। ਭਾਵੇਂ ਇਹ ਸਰੀਰ ਨਾਸ ਹੋ ਜਾਏ ਪਰ ਤੇਰੇ ਚਰਨਾਂ ਤੋਂ ਮੇਰੀ ਪ੍ਰੀਤ ਕਦੀ ਵੀ ਟੁੱਟੇ ਨਾ। ਭਗਤ ਜੀ ਦਾ ਇਕ ਹੋਰ ਬਚਨ ਆਉਂਦਾ ਹੈ-

***ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥***

ਕੀ ਹੋਇਆ ਜੇਕਰ ਤਨ ਟੁਕੜੇ-ਟੁਕੜੇ ਹੋ ਜਾਏ-

***ਪ੍ਰੇਮ ਜਾਇ ਤਉ ਡਰਪੈ ਤੇਰੋ ਜਨੁ॥੧॥***

*(ਅੰਗ ੪੮੬)*

ਕਹਿੰਦੇ ਹਨ ਕਿ ਮੈਨੂੰ ਤਨ ਦੇ ਜਾਣ ਦਾ ਡਰ ਨਹੀਂ, ਮੈਨੂੰ ਤਾਂ ਡਰ ਇਸ ਗਲੋਂ ਲੱਗਦਾ ਹੈ ਦਾਤਾ! ਕਿਤੇ ਇਹੋ ਜਹੀ ਮਨਹੂਸ ਘੜੀ ਨਾ ਆ ਜਾਏ ਜਿਸ ਵੇਲੇ ਮੇਰੇ ਹਿਰਦੇ ਵਿਚੋਂ ਤੇਰਾ ਪ੍ਰੇਮ ਨਿਕਲ ਜਾਏ। ਤਨ ਦੇ ਜਾਣ ਦਾ ਡਰ ਨਹੀਂ, ਡਰ ਤਾਂ ਇਸ ਗੱਲ ਦਾ ਹੈ ਕਿ ਕਿਤੇ ਤਨ ਦੇ ਹੁੰਦਿਆਂ ਅੰਦਰੋਂ ਪ੍ਰੀਤ ਨਾ ਚਲੀ ਜਾਏ। ਇਹ ਸ਼ਬਦ ਭਗਤ ਰਵਿਦਾਸ ਜੀ ਨੇ ਕਹੇ ਹਨ। ਬਾਬਾ ਫ਼ਰੀਦ ਜੀ ਨੇ

ਇਕ ਬਚਨ ਕਿਹਾ ਹੈ। ਉਹ ਕਹਿੰਦੇ ਹਨ ਕਿ ਜਵਾਨੀ ਢਲਣ ਦਾ ਹਰ ਇਕ ਨੂੰ ਡਰ ਰਹਿੰਦਾ,ਹੈ। ਅਸੀਂ ਯਤਨ ਕਰਦੇ ਹਾਂ ਕਿ ਜਵਾਨੀ ਦੇ ਦਿਨ ਨਾ ਜਾਣ।

ਜਵਾਨੀ ਆਪਣੇ ਆਪ ਵਿਚ ਇਕ ਨਸ਼ਾ ਹੈ। ਸਾਹਿਬ ਨੇ ਜਦੋਂ ਵੀ ਹੰਕਾਰ ਸ਼ਬਦ ਵਰਤਿਆ ਹੈ ਤਾਂ ਦੋ ਸ਼ਬਦ ਪਹਿਲਾਂ ਲਏ ਹਨ — ਇਕ ਜਵਾਨੀ ਤੇ ਦੂਜਾ ਰੁਪਈਆ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਧਨੁ ਜੋਬਨ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥*

*(ਅੰਗ ੪੧੭)*

ਬਾਬਾ ਫ਼ਰੀਦ ਜੀ ਨੇ ਕਿਹਾ ਕਿ ਜਵਾਨੀ ਢਲਣ ਦਾ ਡਰ ਹਰ ਇਕ ਨੂੰ ਖਾਂਦਾ ਪਿਆ ਹੈ। ਕਹਿੰਦੇ ਹਨ ਕਿ ਮੈਨੂੰ ਸਭ ਤੋਂ ਵਡਾ ਭੈਅ ਇਹ ਲਗਾ ਹੋਇਆ ਹੈ ਕਿ ਜਵਾਨੀ ਬੇਸ਼ਕ ਚਲੀ ਜਾਏ, ਪਰ ਮੇਰੇ ਮਾਲਕਾ! ਜਿਹੜੀ ਮੇਰੇ ਅੰਦਰ ਤੇਰੇ ਨਾਮ ਦੀ ਪ੍ਰੀਤ ਬਣੀ ਹੋਈ ਹੈ, ਕਿਤੇ ਉਹ ਪ੍ਰੀਤ ਨਾ ਚਲੀ ਜਾਏ, ਕਿਉਂਕਿ ਤੇਰੇ ਪਿਆਰ ਤੋਂ ਬਿਨਾਂ ਮੇਰੇ ਮਾਲਕ! ਜਵਾਨੀ ਇਸ ਤਰ੍ਹਾਂ ਹੈ ਜਿਵੇਂ ਕਿਸੇ ਰੁੱਖ ਦੀਆਂ ਜੜ੍ਹਾਂ ਸੁੱਕ ਜਾਣ ਤਾਂ ਉਸ ਸੁੱਕੇ ਹੋਏ ਰੁੱਖ ਦੇ ਨੇੜੇ ਪੰਛੀ ਵੀ ਨਹੀਂ ਢੁੱਕਦੇ। ਹੇ ਪ੍ਰਮਾਤਮਾ! ਪ੍ਰੇਮ ਤੋਂ ਬਿਨਾਂ ਜਿੰਨੇ ਮਰਜ਼ੀ ਸੁੱਖ ਹਨ, ਪਰ ਬੰਦੇ ਦੀ ਜ਼ਿੰਦਗੀ ਸੁੱਕੇ ਰੁੱਖ ਦੀ ਤਰ੍ਹਾਂ ਹੈ। ਸਾਹਿਬ ਨੇ ਸ਼ਬਦ ਵਰਤੇ-

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

*(ਅੰਗ ੧੩੭੯)*

ਭਾਈ ਮਤੀ ਦਾਸ ਜੀ ਦਾ ਗੁਰਸਿੱਖ ਘਰਾਣਾ ਹੈ। ਦੁਨੀਆ ਵਿਚ ਕੋਈ ਵੀ ਫ਼ਿਰਕਾ ਅਜਿਹਾ ਨਹੀਂ ਜਿਸ ਦੇ ਅੰਦਰ ਚੰਗੇ ਤੇ ਮਾੜੇ ਲੋਕ ਨਾ ਮਿਲਣ। ਦੋਹਾਂ ਤਰ੍ਹਾਂ ਦੇ ਲੋਕ ਮਿਲਣਗੇ। ਅਸੀਂ ਇਹ ਦੇਖਣਾ ਹੈ ਕਿ ਅਸਾਂ ਕਿਨ੍ਹਾਂ ਨਾਲ ਸਾਂਝ ਪਾਉਣੀ ਹੈ। ਕਦੀ ਤੁਸੀਂ ਪਹਾੜ 'ਤੇ ਜਾਇਓ। ਉਥੇ ਇਕ ਬੂਟੀ ਹੁੰਦੀ ਹੈ। ਜੇ ਕਿਤੇ ਉਸ ਬੂਟੀ ਨਾਲ ਤਨ ਟੱਚ ਕਰ ਜਾਏ ਤਾਂ ਸਾਰੇ ਸਰੀਰ 'ਤੇ ਖ਼ਾਰਸ਼ ਹੋਣ ਲਗ ਜਾਂਦੀ ਹੈ। ਸਾਰਾ ਸਰੀਰ ਧੱਰਫੜ ਧੱਰਫੜ ਹੋ ਜਾਂਦਾ ਹੈ। ਜਿਥੇ ਉਹ ਬੂਟੀ ਹੋਵੇਗੀ, ਉਸ ਦੇ ਥੱਲੇ ਇਕ ਹੋਰ ਬੂਟੀ ਹੋਵੇਗੀ। ਉਸ ਨੂੰ ਪਾਲਕ ਬੂਟੀ ਕਹਿੰਦੇ ਹਨ। ਉਸ ਬੂਟੀ ਨੂੰ ਤੋੜ ਕੇ ਤਨ 'ਤੇ ਮਲੋ ਤਾਂ ਇਕ ਦਮ ਦੁੱਖ ਕੱਟਿਆ ਜਾਂਦਾ ਹੈ। ਜੇ ਉਥੇ ਦੁੱਖ ਦੇਣ ਵਾਲੀ ਬੂਟੀ ਪੈਦਾ ਹੋਈ ਹੈ ਤਾਂ ਨਾਲ ਦੁੱਖ ਕੱਟਣ ਵਾਲੀ ਬੂਟੀ ਵੀ ਪੈਦਾ ਹੋਈ ਹੈ। ਸਾਹਿਬ ਨੇ ਬਾਣੀ ਵਿਚ ਬਿਲਕੁਲ ਸਪੱਸ਼ਟ ਕੀਤਾ ਹੈ। ਕਹਿੰਦੇ ਹਨ ਕਿ ਐਵੇਂ ਨਫ਼ਰਤ ਦੀ ਪੰਡ ਲੈ ਕੇ ਨਾ ਤੁਰਿਆ ਰਹੀਂ-

*ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥*

ਜ਼ਹਿਰ ਤੇ ਅੰਮ੍ਰਿਤ ਰੱਬ ਨੇ ਪੈਦਾ ਕੀਤੇ ਹਨ।

*ਸੰਸਾਰ ਬਿਰਖ ਕਉ ਦੁਇ ਫਲ ਲਾਏ॥*

(ਅੰਗ ੧੧੭੨)

ਉਸ ਨੇ ਇਕ ਟਾਹਣੀ 'ਤੇ ਅੰਮ੍ਰਿਤ ਲਾ ਦਿੱਤਾ ਤੇ ਇਕ ਟਾਹਣੀ 'ਤੇ ਬਿਖ ਲਾ ਦਿੱਤਾ, ਪਰ ਜੇ ਤੂੰ ਨਫ਼ਰਤ ਕਰਕੇ ਚਲਿਆ ਤਾਂ ਗੱਲ ਨਹੀਂ ਬਣਨੀ। ਹੁਣ ਆਖ਼ਿਰ ਉਹ ਵੀ ਤਾਂ ਬ੍ਰਾਹਮਣ ਹੈ ਜਿਹੜਾ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੋਤਿਆਂ ਨੂੰ ਗ੍ਰਿਫ਼ਤਾਰ ਕਰਾਉਂਦਾ ਪਿਆ ਹੈ, ਪਰ ਹੇ ਗੁਰਸਿੱਖਾ! ਭਾਈ ਮਤੀ ਦਾਸ ਜੀ ਦਾ ਘਰਾਣਾ ਵੀ ਪਿਛੋਂ ਉਹੀ ਤੁਰਿਆ ਆ ਰਿਹਾ ਹੈ, ਪਰ ਉਹ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਅੱਜ ਦੋਫਾੜ ਹੋਣ ਲਈ ਤਿਆਰ ਖੜਾ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਘਰ ਦੇ ਅੰਦਰ ਇਕ ਗੁਰਮੁਖ ਪਿਆਰੇ ਹੋਏ ਹਨ ਭਾਈ ਦਰਗਾਹੀ ਮਲ। ਉਹ ਹਜ਼ੂਰ ਦੇ ਦੀਵਾਨ ਸਨ। ਜਦੋਂ ਗੁਰੂ ਜੀ ਨੂੰ ਭਾਈ ਦਰਗਾਹੀ ਮਲ ਨੇ ਕਿਹਾ, ਮਹਾਰਾਜ! ਹੁਣ ਸਰੀਰ ਵਡੇਰਾ ਹੋ ਗਿਆ ਹੈ। ਮੇਰੇ ਕੋਲੋਂ ਹੁਣ ਸੇਵਾ ਨਹੀਂ ਹੋ ਰਹੀ ਤਾਂ ਹਜ਼ੂਰ ਨੇ ਕਿਹਾ ਕਿ ਤੁਸੀਂ ਗੁਰੂ ਗੁਰੂ ਜਪੋ ਅਤੇ ਜਿਹੜੀ ਦੀਵਾਨ ਦੀ ਪਦਵੀ ਸੀ, ਉਹ ਭਾਈ ਮਤੀ ਦਾਸ ਜੀ ਨੂੰ ਦੇ ਦਿੱਤੀ ਗਈ।

ਭਾਈ ਮਤੀ ਦਾਸ ਜੀ ਤੇ ਭਾਈ ਸਤੀ ਦਾਸ ਜੀ ਦੋਨੋਂ ਭਰਾ ਗੁਰੂ ਤੇਗ਼ ਬਹਾਦਰ ਜੀ ਦੀ ਚਰਨ ਸ਼ਰਨ ਵਿਚ ਰਹਿੰਦੇ ਹਨ। ਭਾਈ ਸਤੀ ਦਾਸ ਜੀ ਏਨੇ ਵਿਦਵਾਨ ਹਨ ਕਿ ਹਰ ਇਕ ਗੁਰਮੁਖ ਨੇ ਕਲਮ ਚੁੱਕ ਕੇ ਜਦੋਂ ਸਾਹਿਬ ਦੀ ਸ਼ਹੀਦੀ ਬਾਰੇ ਲਿਖਿਆ ਤਾਂ ਇਕ ਗੱਲ ਪ੍ਰਵਾਨ ਕੀਤੀ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਚਾਦਨੀ ਚੌਕ ਵਲ ਗਏ ਹਨ ਤੇ ਜਿਹੜੇ ਬਚਨ ਆਪ ਕਰਦੇ ਸਨ, ਉਹਨਾਂ ਬਚਨਾਂ ਦਾ ਉਲਥਾ ਭਾਈ ਸਤੀ ਦਾਸ ਜੀ ਫ਼ਾਰਸੀ ਵਿਚ ਕਰ ਲੈਂਦੇ ਸਨ, ਪਰ ਉਹ ਲਿਖਤ, ਉਹ ਰਚਨਾਵਾਂ ਸਾਡੇ ਤਕ ਨਹੀਂ ਪਹੁੰਚੀਆਂ।

ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹਾਦਤ ਦਾ ਜਾਮ ਪੀਣ ਲਈ ਤੁਰੇ। ਸ਼ਹਾਦਤ ਵੇਲੇ ਤਿੰਨ ਸਿੱਖ ਸਾਹਮਣੇ ਹਨ — ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਇਆਲਾ ਜੀ। ਭਾਈ ਮਤੀ ਦਾਸ ਜੀ ਨੇ ਵੇਖਿਆ ਕਿ ਹਜ਼ੂਰ ਨੂੰ ਪਿੰਜਰੇ ਵਿਚ ਕੈਦ ਕੀਤਾ ਗਿਆ ਹੈ। ਇਹ ਦੇਖ ਕੇ ਉਸ ਨੇ ਸਤਿਗੁਰੂ ਦੇ ਚਰਨਾਂ ਵਿਚ ਬੇਨਤੀ ਕੀਤੀ, ਸਤਿਗੁਰੂ! ਕ੍ਰਿਪਾ ਕਰੋ ਤੇ ਮੈਨੂੰ ਇਜਾਜ਼ਤ ਦਿਉ। ਪੁੱਛਿਆ ਕੀ? ਕਹਿਣ ਲਗੇ ਕਿ ਤੁਸੀਂ ਮਿਹਰ ਕਰੋ ਤਾਂ ਮੈਂ ਦਿੱਲੀ ਤੇ ਲਾਹੌਰ ਦੀ

ਇੱਟ ਨਾਲ ਇੱਟ ਖੜਕਾ ਸਕਦਾ ਹਾਂ। ਸਾਹਿਬ ਕਹਿੰਦੇ ਹਨ, ਭਾਈ ਸਾਹਿਬ ਜੀ। ਤੁਹਾਨੂੰ ਇਹ ਦਾਤਾਂ ਕਿਥੋਂ ਮਿਲੀਆਂ ਹਨ ? ਦਾਤਾ! ਤੇਰੇ ਚਰਨਾਂ ਵਿਚ ਰਹਿ ਕੇ। ਹਜ਼ੂਰ ਕਹਿਣ ਲੱਗੇ, ਭਾਈ ਸਾਹਿਬ! ਇਕ ਪਾਸੇ ਸਮੁੰਦਰ ਹੋਵੇ ਤੇ ਸਮੁੰਦਰ ਵਿਚ ਮਿਲੀ ਹੋਈ ਬੂੰਦ ਇਹ ਦਾਅਵਾ ਕਰਨ ਤੁਰ ਪਏ ਤਾਂ ਗੱਲ ਸੋਭਦੀ ਨਹੀਂ। ਇਸ ਲਈ ਭਾਣੇ ਨੂੰ ਮੰਨੋ। ਹੱਥ ਜੋੜ ਕੇ ਭਾਈ ਜੀ ਕਹਿੰਦੇ ਹਨ, ਦਾਤਾ! ਕ੍ਰਿਪਾ ਕਰੀਂ, ਸਿਦਕ ਦੀ ਦਾਤ ਮੈਨੂੰ ਬਖ਼ਸ਼ੀਂ।

ਗੁਰੂ ਜੀ ਨਾਲ ਹੋ ਰਹੀ ਗੱਲ ਬਾਤ ਕਾਜ਼ੀ ਤੇ ਅਹਿਲਕਾਰਾਂ ਨੇ ਸੁਣੀ ਤਾਂ ਉਹਨਾਂ ਨੇ ਜਾ ਕੇ ਜ਼ਕਰੀਏ ਨੂੰ ਕਿਹਾ ਕਿ ਜਿਹੜਾ ਮਤੀ ਦਾਸ ਹੈ, ਇਸ ਨੇ ਕਿਹਾ ਹੈ ਕਿ ਮੈਂ ਦਿੱਲੀ ਨੂੰ ਫ਼ਨਾਹ ਕਰ ਸਕਦਾ ਹਾਂ। ਭਾਈ ਮਤੀ ਦਾਸ ਜੀ ਨੂੰ ਜਿਥੇ ਹਜ਼ੂਰ ਦਾ ਪਿੰਜਰਾ ਹੈ, ਉੱਥੇ ਲਿਆਂਦਾ ਗਿਆ। ਇਕ ਗੱਲ ਭਾਈ ਮਤੀ ਦਾਸ ਜੀ ਨੂੰ ਕਹੀ ਗਈ ਕਿ ਤੂੰ ਇਹ ਕਿਹਾ ਹੈ ਕਿ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਸਕਦਾ ਹਾਂ, ਤਾਂ ਫਿਰ ਇਹ ਕਰਾਮਾਤ ਦਿਖਾ। ਉਸ ਵੇਲੇ ਭਾਈ ਮਤੀ ਦਾਸ ਜੀ ਨੇ ਕਿਹਾ, ਬਿਲਕੁਲ ਨਹੀਂ। ਕਹਿਣ ਲੱਗੇ, ਨਹੀਂ ਤਾਂ ਫਿਰ ਇਸਲਾਮ ਨੂੰ ਕਬੂਲ ਕਰ ਲੈ। ਭਾਈ ਜੀ ਨੇ ਕਿਹਾ ਕਿ ਇਹ ਤਾਂ ਫੁਰਨਾ ਹੀ ਕਦੀ ਨਹੀਂ ਬਣਿਆ। ਕਹਿਣ ਲੱਗੇ ਕਿ ਜੇ ਦੋਵੇਂ ਗੱਲਾਂ ਨਹੀਂ ਤਾਂ ਫਿਰ ਤੀਜੀ ਗੱਲ ਚੇਤੇ ਰੱਖੀਂ, ਸਾਹਮਣੇ ਲੱਕੜਾਂ ਪਈਆਂ ਹਨ, ਆਰੇ ਦੇ ਦੰਦੇ ਵੀ ਤਿੱਖੇ ਹੋਏ ਪਏ ਹਨ। ਤੇਰੇ ਸਿਰ 'ਤੇ ਆਰਾ ਰੱਖ ਕੇ ਤੈਨੂੰ ਚੀਰ ਕੇ ਦੋ ਫਾੜ ਕਰ ਦੇਣਗੇ। ਹੁਣ ਇਹਨਾਂ ਤਿੰਨਾਂ ਗੱਲਾਂ ਵਿਚੋਂ ਜਿਹੜੀ ਗੱਲ ਤੂੰ ਅਪਣਾ ਸਕਦਾ ਹੈਂ, ਦਸ ਦੇ। ਭਾਈ ਸਾਹਿਬ ਨੇ ਕਿਹਾ ਕਿ ਇਸ ਗੱਲ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਮੈਂ ਆਪਣੇ ਗੁਰੂ ਤੋਂ ਮੂੰਹ ਫੇਰ ਕੇ ਤੇਰੀ ਗੱਲ ਮੰਨ ਲਵਾਂ।

ਭਾਈ ਸਾਹਿਬ ਨੂੰ ਲੱਕੜਾਂ ਵਿਚ ਜਕੜਦੇ ਪਏ ਹਨ। ਚਾਰ ਚੁਫੇਰੇ ਲੱਕੜਾਂ ਹਨ ਤੇ ਭਾਈ ਸਾਹਿਬ ਨੂੰ ਇਕ ਸਵਾਲ ਹੋਰ ਪੁੱਛਦੇ ਹਨ ਕਿ ਤੇਰੀ ਅੰਤਲੀ ਇੱਛਾ ਕੀ ਹੈ? ਜੇ ਅੱਜ ਵੀ ਚਾਹੇਂ ਤਾਂ ਤੂੰ ਇਸਲਾਮ ਕਬੂਲ ਕਰ ਲੈ ਤੇ ਇਸ ਆਰੇ ਤੋਂ ਆਪਣੇ ਆਪ ਨੂੰ ਬਚਾਅ ਲੈ। ਤੈਨੂੰ ਆਰਾ ਚਾਹੀਦਾ ਹੈ ਕਿ ਦੁਨੀਆਂ ਦੇ ਸੁੱਖ ਚਾਹੀਦੇ ਹਨ ? ਭਾਈ ਸਾਹਿਬ ਦਾ ਉੱਤਰ ਸੀ ਕਿ ਦੋਹਾਂ ਵਿਚੋਂ ਇਕ ਦੀ ਚੋਣ ਤਾਂ ਕਰਾਂ ਜੇ ਮੈਂ ਦੋਹਾਂ ਦੇ ਸੁਆਦ ਨੂੰ ਚੱਖਿਆ ਹੋਵੇ। ਦੁਨੀਆਂ ਦਾ ਕਿਹੜਾ ਸੁੱਖ ਹੈ ਜੋ ਸਾਨੂੰ ਨਹੀਂ ਮਿਲਿਆ। ਅਸਾਂ ਅੰਦਰ ਦੇ ਸੁੱਖ ਹੰਢਾਏ ਹਨ ਤੇ ਬਾਹਰ ਦੇ ਸੁੱਖ ਵੀ ਰੱਬ ਨੇ ਦਿੱਤੇ ਹਨ। ਤੂੰ ਕਹਿੰਦਾ ਹੈ ਕਿ ਮੌਤ ਤੋਂ ਬਚਣਾ ਹੈ ਤਾਂ ਦੁਨੀਆਂ ਦੇ ਸੁੱਖ ਲੈ ਲੈ, ਨਹੀਂ ਤਾਂ ਆਰੇ ਦੇ ਦੰਦੇ ਤਿਆਰ ਹਨ। ਇਕ ਕ੍ਰਿਪਾ ਕਰੋ। ਅੱਜ ਤਕ ਮੈਂ ਆਰੇ ਦੇ ਦੰਦਿਆਂ ਦਾ ਸੁਆਦ ਨਹੀਂ ਚੱਖਿਆ, ਥੋੜਾ ਜਿਹਾ ਕਿਤੇ ਦੰਦਾ ਫੇਰ ਕੇ ਦੱਸੋ। ਚੱਲਣ ਤੋਂ ਬਾਅਦ ਦੱਸਾਂਗਾ ਕਿ ਮੈਨੂੰ ਕਿਹੜਾ ਪ੍ਰਵਾਨ ਹੈ।

ਭਾਈ ਮਤੀ ਦਾਸ ਜੀ ਨੂੰ ਲੱਕੜਾਂ ਵਿਚ ਰੱਖ ਕੇ ਆਰੇ ਦੇ ਦੰਦੇ ਸੀਸ 'ਤੇ

ਰੱਖੇ ਹਨ। ਗੁਰਮੁਖੋ! ਅਸੀਂ ਸੁਣਾ ਦੇਵਾਂਗੇ ਤੇ ਤੁਸੀਂ ਸੁਣ ਲਵੋਗੇ, ਪਰੰਤੂ ਜਿਸ ਦੇ ਸਿਰ 'ਤੇ ਆਰਾ ਰਖਿਆ ਹੋਵੇ, ਉਸ ਨੂੰ ਪੁੱਛ ਕੇ ਦੇਖੋ ਕਿ ਉਸ ਨਾਲ ਕੀ ਬੀਤ ਰਹੀ ਹੈ।

ਭਾਈ ਸਾਹਿਬ ਨੂੰ ਜਦੋਂ ਆਰੇ ਨਾਲ ਚੀਰਨ ਲੱਗੇ ਹਨ ਤਾਂ ਇਕ ਸਿੱਖ ਵਿਦਵਾਨ ਦਾ ਇਕ ਬਚਨ ਹੈ ਕਿ ਆਰੇ ਦੇ ਦੰਦੇ ਜਦੋਂ ਸੀਸ 'ਤੇ ਚਲਾਏ ਤਾਂ ਉਸ ਵੇਲੇ ਖ਼ੂਨ ਦਾ ਇਕ ਫੁਹਾਰਾ ਛੁਟਿਆ ਤੇ ਭਾਈ ਸਾਹਿਬ ਹੱਸ ਪਏ। ਕਾਜ਼ੀ ਪੁੱਛਦਾ ਹੈ ਕਿ ਤੂੰ ਹੱਸਿਆ ਕਿਉਂ ਹੈਂ? ਤਾਂ ਉਹ ਕਹਿੰਦੇ ਹਨ ਕਿ ਮੈਂ ਤਾਂ ਅੱਜ ਤੱਕ ਭੁੱਲਿਆਂ ਹੀ ਰਿਹਾ ਹਾਂ। ਤੂੰ ਕਹਿੰਦਾ ਸੀ ਕਿ ਤੈਨੂੰ ਆਰਾ ਚਾਹੀਦਾ ਹੈ ਜਾਂ ਦੁਨੀਆਂ ਦਾ ਸੁੱਖ? ਤਾਂ ਮੈਂ ਕਹਿੰਦਾ ਹਾਂ ਕਿ ਦੁਨੀਆਂ ਦੇ ਬੜੇ ਸੁੱਖ ਹੰਢਾਏ ਹਨ, ਪਰ ਇਹੋ ਜਹੇ ਸੁੱਖ ਦਾ ਸੁਆਦ ਅਜੇ ਤਕ ਨਹੀਂ ਚੱਖਿਆ। ਗੁਰੂ ਤੇਗ਼ ਬਹਾਦਰ ਜੀ ਸਾਹਮਣੇ ਹੋਣ ਤੇ ਸਿਰ 'ਤੇ ਆਰਾ ਚਲਦਾ ਹੋਵੇ ਤਾਂ ਇਸ ਦੇ ਵਰਗਾ ਸੁਆਦ ਤਾਂ ਕਿਤੋਂ ਵੀ ਨਹੀਂ ਲੱਭਣਾ। ਮੈਨੂੰ ਆਰਾ ਚੰਗਾ ਲੱਗਦਾ ਹੈ, ਇਸਲਾਮ ਨਹੀਂ।

ਗੁਰਮੁਖੋ! ਕਦੀ ਦੇਖੋ, ਨਾਸਿਕਾ ਵਿਚ ਰੋਮ ਮਾਲਕ ਨੇ ਦਿੱਤੇ ਹਨ। ਅੱਖਾਂ ਦੇ ਉਪਰ ਵੀ ਰੋਮ ਰੱਬ ਨੇ ਪੈਦਾ ਕੀਤੇ ਹਨ। ਇਸ ਤੋਂ ਇਹ ਭਾਵ ਸੀ ਕਿ ਤੇਰੇ ਇਹ ਕੋਮਲ ਜਿਹੇ ਕੀਮਤੀ ਅੰਗਾਂ ਨੂੰ ਮੈਂ ਬਚਾਅ ਕੇ ਰੱਖਾਂ। ਦੇਖੋ, ਭਾਵੇਂ ਦੂਰ ਕਿਤੇ ਹਨੇਰੀ ਆਉਂਦੀ ਦਿੱਸਦੀ ਹੋਵੇ ਤਾਂ ਨੇਤਰਾਂ ਨੂੰ ਆਪਣੇ ਆਪ ਉਪਰ ਵਾਲੀਆਂ ਪਲਕਾਂ ਢੱਕ ਲੈਂਦੀਆਂ ਹਨ। ਭਾਈ ਮਤੀ ਦਾਸ ਜੀ ਨੇ ਸ਼ਬਦ ਵਰਤੇ-

***ਦੋ ਉਂਗਲਾਂ ਜਦ ਸੀਸ ਵਿਚ, ਆਰੇ ਪਾਇਆ ਤੀਰ।***
***ਮਤੀ ਦਾਸ ਜੀ ਬੋਲਦੇ, ਓਏ ਸੁਣ ਕਾਜ਼ੀ ਧਰ ਧੀਰ।***
***ਰੋਮ ਰੋਮ ਵਿਚ ਮੈਂਡੜੇ, ਪ੍ਰੀਤਮ ਵਸਿਆ ਆਪ।***
***ਆਰਾ ਮੈਨੂੰ ਭਾਉਂਦਾ, ਧਰਮ ਛੱਡਣਾ ਪਾਪ।***
***ਟੁੱਕੜੇ ਇਸ ਸਰੀਰ ਦੇ, ਕਰੇਂ ਜੇ ਲੱਖ ਕਰੋੜ।***
***ਤਾਂ ਭੀ ਧਰਮ ਨਾ ਛੋਡਸਾਂ, ਤੇਰਾ ਦੀਨ ਨਹੀਂ ਹੈ ਲੋੜ।***
***ਆਰਾ ਪਿਆਰਾ ਲਗਤ ਹੈ, ਪਿਆਰਾ ਕਰੋ ਬਣਾਇ।***
***ਸਿਰ ਜਾਂਦਾ ਤੇ ਜਾਣ ਦੇ, ਮੇਰਾ ਸਿੱਖੀ ਸਿਦਕ ਨਾ ਜਾਇ।***

ਬੱਸ, ਮੇਰੇ ਅੰਦਰ ਦਾ ਸਿਦਕ ਨਾ ਡੋਲੇ। ਉਸ ਵੇਲੇ ਅਖ਼ੀਰ ਵਿਚ ਕੰਮ ਮੁੱਕ ਚੁੱਕਾ ਸੀ। ਹੁਣ ਇਹ ਨਹੀਂ ਸੀ ਪੁੱਛਿਆ ਜਾਣਾ ਕਿ ਤੈਨੂੰ ਆਰਾ ਚੰਗਾ ਲੱਗਦਾ ਹੈ ਜਾਂ ਇਸਲਾਮ? ਅਖ਼ੀਰਲਾ ਸਵਾਲ ਰਹਿ ਗਿਆ ਸੀ ਕਿ ਤੇਰੀ ਅੰਤਲੀ ਇੱਛਾ ਕੀ ਹੈ ? ਭਾਈ ਸਾਹਿਬ ਨੇ ਦੋ ਸ਼ਬਦ ਕਹੇ - ਮੇਰੀਆਂ ਦੋ ਗੱਲਾਂ ਪੂਰੀਆਂ ਕਰ ਦੇਣੀਆਂ। ਪੁੱਛਿਆ ਕੀ ? ਕਹਿਣ ਲੱਗੇ - ਇਕ ਤਾਂ ਜਦੋਂ ਆਰਾ ਚਲੇ ਉਦੋਂ

ਮੇਰਾ ਮੂੰਹ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਪਿੰਜਰੇ ਵਲ ਹੋਵੇ ਤੇ ਦੂਜੀ ਗੱਲ, ਜਦੋਂ ਤੁਸਾਂ ਆਰਾ ਚਲਾਉਣਾ ਹੈ ਤਾਂ ਮੈਂ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕਰਨਾ ਹੈ। ਤੁਸਾਂ ਮੇਰੇ ਸਰੀਰ ਵਿਚ ਆਰਾ ਉਤਾਰਨਾ ਹੈ ਤੇ ਮੈਂ ਇਸ ਸਰੀਰ ਵਿਚੋਂ ਨਿਕਲ ਕੇ ਪਉੜੀ ਪਉੜੀ ਚੜ੍ਹ ਕੇ ਸੱਚਖੰਡ ਦੀ ਪੌੜੀ ਤਕ ਪਹੁੰਚਣਾ ਹੈ। ਇਕ ਕੰਮ ਕਰਨਾ, ਜਿੰਨੀ ਦੇਰ ਤਕ ਜਪੁ ਜੀ ਸਾਹਿਬ ਦਾ ਪਾਠ ਪੂਰਾ ਨਾ ਹੋਵੇ, ਮੇਰੀ ਜ਼ਬਾਨ ਨੂੰ ਨਾ ਕੱਟਿਉ।

ਗੁਰੂ ਤੇਗ਼ ਬਹਾਦਰ ਜੀ ਨੇ ਉਸ ਸਮੇਂ ਬੜੇ ਸੋਹਣੇ ਬਚਨ ਕਹੇ — ਐ ਮਤੀ ਦਾਸ! ਐ ਗੁਰੂ ਦੇ ਦੀਵਾਨ! ਚੇਤੇ ਰੱਖੀਂ, ਸਿੱਖੀ ਸਰੀਰਾਂ ਤੋਂ ਉਪਰ ਦੀ ਖੇਡ ਹੈ। ਮਹਾਰਾਜ! ਕਿਵੇਂ? ਕਹਿਣ ਲੱਗੇ, ਆਰੇ ਦੇ ਦੰਦੇ ਤੇਰੇ ਤਨ ਦੇ ਟੁਕੜੇ ਕਰ ਦੇਣਗੇ, ਪਰੰਤੂ ਜਪੁ ਜੀ ਸਾਹਿਬ ਦੀ ਆਵਾਜ਼ ਤੇਰੇ ਤਨ ਦੇ ਟੁਕੜਿਆਂ ਵਿਚੋਂ ਵੀ ਆਵੇਗੀ। ਆਰੇ ਦੇ ਦੰਦੇ ਜੀਭ ਤਾਂ ਕੱਟ ਸਕਦੇ ਹਨ, ਪਰ ਸੱਚ ਦੀ ਅਵਾਜ਼ ਨੂੰ ਆਰੇ ਦੇ ਦੰਦੇ ਵੀ ਬੰਦ ਨਹੀਂ ਕਰ ਸਕਣਗੇ। ਤਦ ਭਾਈ ਜੀ ਇਕੋ ਗੱਲ ਕਹਿੰਦੇ ਹਨ, ਦਾਤਿਆ! ਤੇਰੇ ਵਲ ਮੇਰਾ ਧਿਆਨ ਕਰ ਦੇਣ, ਮੈਨੂੰ ਕਿਸੇ ਦੀ ਪ੍ਰਵਾਹ ਨਹੀਂ। ਕਹਿਣ ਲੱਗੇ-

*ਕਰਵਤੁ ਭਲਾ ਨ ਕਰਵਟ ਤੇਰੀ॥*
*ਲਾਗੁ ਗਲੇ ਸੁਨੁ ਬਿਨਤੀ ਮੇਰੀ॥੧॥*
*ਹਉ ਵਾਰੀ ਮੁਖੁ ਫੇਰਿ ਪਿਆਰੇ॥*
*ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥੧॥ ਰਹਾਉ॥*
*ਜਉ ਤਨੁ ਚੀਰਹਿ ਅੰਗੁ ਨ ਮੋਰਉ॥*
*ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥੨॥*
*ਹਮ ਤੁਮ ਬੀਚ ਭਇਓ ਨਹੀ ਕੋਈ॥*
*ਤੁਮਹਿ ਸੁ ਕੰਤ ਨਾਰਿ ਹਮ ਸੋਈ॥੩॥*
*ਕਹਤ ਕਬੀਰੁ ਸੁਨਹੁ ਰੇ ਲੋਈ॥*
*ਅਬ ਤੁਮਰੀ ਪਰਤੀਤਿ ਨ ਹੋਈ॥੪॥*

*(ਅੰਗ ੪੮੪)*

ਕਬੀਰ ਸਾਹਿਬ ਕਹਿ ਰਹੇ ਹਨ ਕਿ ਦੁਨੀਆਂ ਦੇ ਝੂਠੇ ਲੋਕੋ! ਮੈਨੂੰ ਤੁਹਾਡੇ 'ਤੇ ਵਿਸ਼ਵਾਸ ਨਹੀਂ, ਮੈਨੂੰ ਵਿਸ਼ਵਾਸ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ 'ਤੇ ਹੈ।

ਸਾਹਮਣੇ ਗੁਰੂ ਤੇਗ਼ ਬਹਾਦਰ ਜੀ ਦੇਖ ਰਹੇ ਹਨ। ਭਾਈ ਮਤੀ ਦਾਸ ਜੀ ਦੇ ਸਿਰ 'ਤੇ ਆਰਾ ਚਲਣ ਲੱਗਾ ਹੈ। ਇਧਰ ਸਿੱਖ ਨੇ ਆਪਣੀ ਰਸਨਾ ਤੋਂ ਜਪੁ ਜੀ ਸਾਹਿਬ ਦਾ ਪਾਠ ਅਰੰਭ ਕੀਤਾ ਹੈ। ਦੇਖੋ ਚਾਨਣ ਦਾ ਕਤਲ! ਚਾਂਦਨੀ ਚੌਂਕ ਵਿਚ ਹਨੇਰਾ ਕਰਨ ਲੱਗੇ ਹਨ, ਪਰ ਹਨੇਰਾ ਇਕ ਗੱਲ ਚੇਤੇ ਰੱਖੇ ਕਿ ਚਾਨਣ ਦਾ

ਕਤਲ ਹਨੇਰਾ ਕਦੀ ਵੀ ਨਹੀਂ ਕਰ ਸਕਦਾ। ਅਗਿਆਨਤਾ ਹਨੇਰਾ ਹੈ ਤੇ ਗਿਆਨ ਚਾਨਣ ਹੈ। ਜਿਉਂ ਜਿਉਂ ਇਹਨਾਂ ਨੇ ਆਰਾ ਚਲਾਇਆ ਸਿਰ 'ਤੇ ਤਾਂ ਆਵਾਜ਼ ਆਈ-

*੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*

ਜਿਉਂ ਜਿਉਂ ਦੰਦੇ ਸਰੀਰ ਵਿਚ ਉਤਰਦੇ ਗਏ, ਆਵਾਜ਼ ਤੇਜ਼ ਹੁੰਦੀ ਗਈ। ਜੀਭ ਕੱਟਣ ਲੱਗੇ ਤਾਂ ਜੀਭ ਕੱਟਣ ਤੋਂ ਬਾਅਦ ਵੀ ਆਵਾਜ਼ ਆ ਰਹੀ ਸੀ-

*ਮੰਨੇ ਕੀ ਗਤਿ ਕਹੀ ਨਾ ਜਾਇ॥*

ਜਿਸ ਨੇ ਮੰਨ ਲਿਆ, ਉਸ ਦੀ ਅਵਸਥਾ ਨੂੰ ਕੀ ਕਹਿ ਸਕੋਗੇ? ਉਸ ਦੀ ਅਵਸਥ ਇਹ ਹੈ ਕਿ ਉਹ ਤਨ ਦੇ ਟੁਕੜਿਆਂ ਵਿਚੋਂ ਵੀ ਜਪੁ ਜੀ ਪੜ੍ਹ ਲੈਂਦਾ ਹੈ। ਜਿਉਂ ਜਿਉਂ ਟੁਕੜੇ ਹੁੰਦੇ ਗਏ, ਗੁਰਮੁਖ ਦੀ ਆਵਾਜ਼ ਉਥੇ ਜਾ ਪਹੁੰਚੀ, ਜਿਥੇ ਸੂਰਮਿਆਂ ਦਾ ਅਸਲ ਟਿਕਾਣਾ ਹੈ। ਅਸਲ ਟਿਕਾਣਾ ਹੈ ਕਰਮ ਖੰਡ। ਉਥੇ ਤਿੰਨ ਸ਼ਬਦ ਵਰਤੇ-

*ਤਿਥੈ ਜੋਧ ਮਹਾਬਲ ਸੂਰ॥*

ਕਹਿੰਦੇ ਹਨ ਕਿ ਉਸ ਟਿਕਾਣੇ 'ਤੇ ਜਾ ਪਹੁੰਚੇ-

*ਤਿਨ ਮਹਿ ਰਾਮੁ ਰਹਿਆ ਭਰਪੂਰ॥*

ਆਰੇ ਨੇ ਭਾਈ ਸਾਹਿਬ ਦੇ ਦੋ ਟੁਕੜੇ ਕਰ ਦਿੱਤੇ। ਕਹਿੰਦੇ ਹਨ, ਉਹਨਾਂ ਦੋਹਾਂ ਟੁਕੜਿਆਂ ਵਿਚੋਂ ਵੀ ਜਪੁ ਜੀ ਸਾਹਿਬ ਦੀ ਆਵਾਜ਼ ਪਈ ਆਉਂਦੀ ਹੈ। ਆਪ ਕਹੋਗੇ ਕਿ ਦੋ ਟੁਕੜੇ ਹੋ ਗਏ ਤੇ ਟੁਕੜੇ ਕਿਵੇਂ ਪਾਠ ਕਰ ਸਕਦੇ ਹਨ ? ਗੁਰੂ ਜੀ ਦਾ ਪਹਿਲਾ ਸਲੋਕ ਕਿਤੇ ਪੜ੍ਹੋ। ਪਹਿਲਾ ਸਲੋਕ ਹੀ ਇਹ ਹੈ ਕਿ ਐ ਸਿੱਖਾ! ਜੇਕਰ ਤੂੰ ਰੱਬ ਨੂੰ ਪ੍ਰੀਤ ਕਰਨੀ ਹੈ ਤਾਂ ਪਿਆਰ ਮੱਛੀ ਵਾਲਾ ਕਰੀਂ। ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਆਉਂਦਾ ਹੈ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ॥*

*(ਬਾਣੀ ਮਹਲਾ ਨੌਵਾਂ)*

ਇਸ ਤਰ੍ਹਾਂ ਰੱਬ ਨੂੰ ਜੱਪੀਂ ਜਿਵੇਂ ਮੱਛੀ ਪਾਣੀ ਨੂੰ ਪਿਆਰ ਕਰਦੀ ਹੈ। ਸਾਹਿਬ ਫ਼ੁਰਮਾਂਦੇ ਹਨ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਮਛੁਲੀ ਨੀਰ॥*
*ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥*

*(ਅੰਗ ੬੦)*

ਪਾਣੀ ਵਿਚ ਸਦਾ ਰਹਿਣ ਵਾਲੀ ਮੱਛੀ ਮਰਨ ਤੋਂ ਬਾਅਦ ਵੀ ਪਾਣੀ ਨੂੰ ਆਵਾਜ਼ਾਂ ਮਾਰਦੀ ਹੈ, ਤਾਂ ਕੀ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਖਲੋਤੇ ਭਾਈ ਮਤੀ ਦਾਸ ਜੀ ਦੇ ਟੁਕੜਿਆਂ ਵਿਚੋਂ ਵੀ ਜਪੁ ਸਾਹਿਬ ਦੀ ਆਵਾਜ਼ ਨਹੀਂ ਆ ਸਕਦੀ ?

ਜਦੋਂ ਭਾਈ ਮਤੀ ਦਾਸ ਜੀ ਦੇ ਦੋ ਟੁਕੜੇ ਹੋ ਗਏ ਤਾਂ ਗੁਰੂ ਤੇਗ਼ ਬਹਾਦਰ ਜੀ ਬੜੇ ਪ੍ਰਸੰਨ ਹੋਏ। ਕਿਸੇ ਨੇ ਪੁੱਛਿਆ ਕਿ ਕਿਉਂ ? ਤਾਂ ਕਹਿਣ ਲੱਗੇ ਕਿ ਅੱਜ ਮੇਰੇ ਗੁਰੂ ਨੇ ਕ੍ਰਿਪਾ ਕੀਤੀ ਤੇ ਮੇਰੇ ਸਿੱਖ ਦੀ ਸਿੱਖੀ ਨਿੱਭ ਗਈ।

ਨਿੱਭਿਆਂ ਹੋਇਆਂ ਦਾ ਗੁਰਮੁਖੋ! ਅਸੀਂ ਰੋਜ਼ ਅਰਦਾਸ ਵਿਚ ਧਿਆਨ ਧਰਦੇ ਹਾਂ।ਜਦੋਂ ਸਿੱਖਾ! ਤੂੰ ਅਰਦਾਸ ਵਿਚ ਭਾਈ ਮਤੀ ਦਾਸ ਜੀ ਦੀ ਕੁਰਬਾਨੀ ਦਾ ਧਿਆਨ ਧਰਦਾ ਹੈਂ ਕਿ ਆਰਿਆਂ ਨਾਲ ਚਿਰਾਏ ਗਏ ਤਾਂ ਇਕ ਗੱਲ ਚੇਤੇ ਰੱਖੀਂ, ਜਪੁ ਜੀ ਸਾਹਿਬ ਦਾ ਪਲਾ ਵੀ ਕਦੀ ਨਾ ਛੱਡੀਂ। ਉਹ ਟੁਕੜੇ ਕਰਵਾ ਕੇ ਵੀ ਜਪੁ ਪੜ੍ਹ ਰਿਹਾ ਹੈ, ਪਰ ਤੈਨੂੰ ਤਾਂ ਰੱਬ ਨੇ ਛੱਤੀ ਪ੍ਰਕਾਰ ਦੇ ਭੋਜਨ ਦਿੱਤੇ ਹਨ, ਕਾਰਾਂ, ਕੋਠੀਆਂ, ਬੰਗਲੇ ਦਿੱਤੇ ਹਨ, ਤੇਰੇ ਕੋਲੋਂ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦੀ ਬਾਣੀ ਕਿਉਂ ਕੋਈ ਖੋਹ ਕੇ ਲੈ ਜਾਵੇ ?

ਗੁਰਮੁਖੋ! ਸੱਚ ਜਾਣਨਾ, ਜਿਸ ਦੇ ਕੋਲ ਜਪੁ ਜੀ ਸਾਹਿਬ ਹੋਵੇ, ਉਹ ਭਾਵੇਂ ਆਰੇ ਵੀ ਚਲਦੇ ਹੋਣ, ਆਰੇ ਦੇ ਦੰਦੇ ਵੀ ਉਸ ਦੇ ਅੰਦਰ ਦੇ ਸਿਦਕ ਨੂੰ ਨਹੀਂ ਡੋਲ ਸਕਦੇ। ਇਹੀ ਕਾਰਨ ਹੈ ਕਿ ਜਿਹੜਾ ਟੁੱਕੜਿਆਂ ਵਿਚੋਂ ਵੀ ਜਪੁ ਜੀ ਗਾਉਂਦਾ ਰਿਹਾ, ਉਸ ਨੂੰ ਅਸੀਂ, ਰੋਜ਼ ਅਰਦਾਸ ਵਿਚ ਯਾਦ ਕਰਦੇ ਹਾਂ। ਗੁਰੂ ਗ੍ਰੰਥ ਸਾਹਿਬ ਮਿਹਰ ਕਰਨ, ਸਾਡੇ ਅੰਦਰ ਵੀ ਬਾਣੀ ਤੇ ਗੁਰੂ ਦੇ ਪ੍ਰੇਮ ਦਾ ਸਿਦਕ ਆ ਜਾਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਸਾਧ ਸੰਗਤ ਬਖ਼ਸ਼ ਲੈਣੀਆਂ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਸ਼ਹੀਦ ਭਾਈ ਸੁਬੇਗ ਸਿੰਘ ਤੇ ਸ਼ਹਿਬਾਜ਼ ਸਿੰਘ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਜੁੜ ਬੈਠੀ ਸਤਿਕਾਰ ਯੋਗ ਸਾਧ ਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਨਾਨਕ ਸਾਹਿਬ ਮਹਾਰਾਜ ਨੇ ਅੰਮ੍ਰਿਤ ਗੁਰਬਾਣੀ ਦੇ ਅੰਦਰ ਇਕ ਬਹੁਤ ਹੀ ਰਹਿਮਤ ਭਰਿਆ ਬਚਨ ਸਮੁੱਚੀ ਮਾਨਵਤਾ ਨੂੰ ਬਖ਼ਸ਼ਿਸ਼ ਕੀਤਾ ਹੈ। ਹਜ਼ੂਰ ਫ਼ੁਰਮਾਉਂਦੇ ਹਨ ਕਿ ਜੇਕਰ ਉਸ ਪ੍ਰਮੇਸ਼ਵਰ ਨੂੰ ਤੂੰ ਅਪਣੀ ਗੱਲ ਸੁਣਾਉਣੀ ਚਾਹੁੰਦਾ ਹੈ ਜਾਂ ਤੂੰ ਚਾਹੁੰਦਾ ਹੈਂ ਕਿ ਉਸ ਮਾਲਕ ਦੇ ਨਾਲ ਆਪਣੀ ਗੱਲਬਾਤ ਸਾਂਝੀ ਕਰਾਂ ਤਾਂ ਕਹਿੰਦੇ ਹਨ, ਜਿੰਨੀ ਦੇਰ ਤੱਕ ਤੈਨੂੰ ਇਹੀ ਸਮਝ ਨਾ ਪਵੇ ਕਿ ਉਸ ਮਾਲਕ ਦੀ ਬੋਲੀ ਕੀ ਹੈ, ਉਹ ਕਿਹੜੇ ਸ਼ਬਦ ਸਮਝਦਾ ਹੈ ਤਾਂ ਓਨੀ ਦੇਰ ਤੱਕ ਤੂੰ ਮਾਲਕ ਨਾਲ ਗੱਲਬਾਤ ਕਿਵੇਂ ਕਰੇਂਗਾ। ਧੰਨ ਗੁਰੂ ਨਾਨਕ ਸਾਹਿਬ ਫ਼ਰਮਾਂਦੇ ਹਨ ਕਿ ਇਸ ਭੁਲੇਖੇ ਨੂੰ ਮਨ ਵਿਚੋਂ ਕੱਢ ਦੇਈਂ ਕਿ ਉਸ ਦੀ ਬੋਲੀ ਉਹ ਨਹੀਂ ਜੋ ਕੁਝ ਤੂੰ ਆਪਣੀ ਜ਼ੁਬਾਨ ਤੋਂ ਬੋਲੀ ਜਾ ਰਿਹਾ ਹੈਂ। ਜੇ ਪ੍ਰਮਾਤਮਾ ਨੂੰ ਕੁਝ ਸੁਣਾਉਣਾ ਚਾਹੁੰਦਾ ਹੈਂ ਤਾਂ ਉਹ ਕੇਵਲ ਅੱਖਰਾਂ ਦਾ ਮੁਥਾਜ ਨਹੀਂ, ਉਹ ਤੇਰੇ ਅੰਦਰ ਦੀ ਭਾਵਨਾ ਤੇ ਪ੍ਰੇਮ ਦੀ ਬੋਲੀ ਨੂੰ ਸਮਝਦਾ ਹੈ। ਪ੍ਰੇਮ ਜਿਸ ਹਿਰਦੇ ਵਿਚ ਉਪਜ ਜਾਏ, ਭਾਵੇਂ ਉਹ ਸੰਸਕ੍ਰਿਤ ਬੋਲਦਾ ਹੈ, ਭਾਵੇਂ ਉਹ ਅਰਬੀ ਬੋਲਦਾ ਹੈ, ਭਾਵੇਂ ਉਹ ਫ਼ਾਰਸੀ ਬੋਲਦਾ ਹੈ ਤੇ ਭਾਵੇਂ ਉਹ ਕੋਈ ਹੋਰ ਭਾਸ਼ਾ ਬੋਲਦਾ ਹੈ, ਪ੍ਰਮੇਸ਼ਰ ਕੇਵਲ ਪ੍ਰੇਮ ਦੀ ਬੋਲੀ ਸਮਝਦਾ ਹੈ। ਆਪ ਬਚਨ ਪੜ੍ਹਦੇ ਹੋ-

***ਭਾਖਿਆ ਭਾਉ ਅਪਾਰੁ॥***

ਮਹਾਰਾਜ ਕਹਿੰਦੇ ਹਨ ਕਿ ਉਹ ਬੋਲਣ ਦਾ ਵੇਲਾ ਕਿਹੜਾ ਹੈ? ਕਹਿਣ ਲੱਗੇ-

***ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*** *(ਜਪੁ ਜੀ ਸਾਹਿਬ)*

ਉਸ ਦੀਆਂ ਸਿਫ਼ਤਾਂ ਕਰਨੀਆਂ, ਉਸ ਦੀ ਵਡਿਆਈ ਕਰਨੀ, ਉਸ ਦਾ ਚਿੰਤਨ ਕਰਨਾ, ਬਸ ਉਹ ਬੋਲੀ ਕੇਵਲ ਪ੍ਰੇਮ ਦੀ ਹੀ ਸਮਝਦਾ ਹੈ।

ਜਿਨ੍ਹਾਂ ਦਾ ਇਤਿਹਾਸ ਅੱਜ ਅਸੀਂ ਸਾਂਝਾ ਕਰਨਾ ਹੈ, ਚਰਖੜੀ ਉਪਰ ਤਾਂ ਬੇਅੰਤ ਚੜ੍ਹੇ ਹਨ, ਪਰ ਦੋ ਦਾ ਜ਼ਿਕਰ ਇਤਿਹਾਸ ਵਿਚ ਸਿਤਾਰੇ ਦੀ ਤਰ੍ਹਾਂ ਚਮਕਦਾ ਪਿਆ ਹੈ। ਪਿਤਾ ਦਾ ਨਾਮ ਹੈ ਭਾਈ ਸੁਬੇਗ ਸਿੰਘ ਤੇ ਪੁੱਤਰ ਦਾ ਨਾਮ

ਹੈ ਭਾਈ ਸ਼ਹਿਬਾਜ਼ ਸਿੰਘ। ਚਰਖੜੀ ਉੱਪਰ ਚੜ੍ਹਨ ਵੇਲੇ ਭਾਈ ਸ਼ਹਿਬਾਜ਼ ਸਿੰਘ ਦੀ ਉਮਰ ਕੇਵਲ 18 ਸਾਲ ਦੀ ਸੀ। ਅੱਜ ਤੱਕ ਅਸੀਂ ਅਰਦਾਸ ਵਿਚ ਓਹਨਾਂ ਨੂੰ ਯਾਦ ਕਰਦੇ ਹਾਂ। ਲਾਹੌਰ ਦੇ ਨੇੜੇ ਇਕ ਪਿੰਡ ਦੇ ਰਹਿਣ ਵਾਲੇ ਸਨ ਭਾਈ ਸੁਬੇਗ ਸਿੰਘ। ਇਹ ਜ਼ਿਮੀਂਦਾਰੀ ਕਰਦੇ ਸਨ। ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਇਕ ਸਮਾਂ ਅਜਿਹਾ ਆਇਆ ਕਿ ਲਾਹੌਰ ਦਾ ਕੋਤਵਾਲ ਭਾਈ ਸੁਬੇਗ ਸਿੰਘ ਨੂੰ ਨੀਯਤ ਕੀਤਾ ਗਿਆ। ਜ਼ਕਰੀਆ ਖ਼ਾਂ ਭਾਈ ਸੁਬੇਗ ਸਿੰਘ ਦੀ ਕਦਰ ਕਰਦਾ ਸੀ, ਭਾਵੇਂ ਅੰਦਰੋਂ ਉਸ ਦੀ ਨੀਅਤ ਵਿਅਕਤੀਗਤ ਤੌਰ 'ਤੇ ਖੋਟੀ ਸੀ। ਭਾਈ ਸੁਬੇਗ ਸਿੰਘ ਨੇ ਠੇਕੇਦਾਰੀ ਵੀ ਕਰਨੀ ਹੈ, ਸਰਕਾਰੇ ਦਰਬਾਰੇ ਵੀ ਪਹੁੰਚ ਹੈ, ਪਰ ਉਹੋ ਜਹੇ ਸਰਕਾਰੇ ਦਰਬਾਰੇ ਨਹੀਂ ਜਿਹੜੇ ਸਾਡੇ ਲੋਕ ਪਏ ਕਰਦੇ ਹਨ। ਅੰਦਰ ਦੀ ਇਕੋ ਚਾਅ ਹੈ ਕਿ ਸਰਕਾਰ ਨਾਲ ਮਿਲ ਕੇ ਸਿੱਖੀ ਦਾ ਭਲਾ ਹੋ ਸਕੇ। ਉਸ ਦੇ ਜੀਵਨ ਤੋਂ ਲਾਹੌਰ ਦੇ ਵਸਨੀਕ ਪ੍ਰਭਾਵਿਤ ਸਨ, ਪਰ ਕੁਦਰਤੀ ਤੌਰ 'ਤੇ ਇਕ ਗੱਲ ਸਾਡੇ ਅੰਦਰ ਸ਼ੁਰੂ ਤੋਂ ਰਹੀ ਹੈ, ਅੱਜ ਤੱਕ ਵੀ ਹੈ ਤੇ ਅਗਾਂਹ ਵੀ ਰਹੇਗੀ ਕਿ ਅਸੀਂ ਬਿਨਾਂ ਦੇਖਣ ਤੋਂ ਬੜੀ ਜਲਦੀ ਬੋਲ ਪੈਂਦੇ ਹਾਂ ਤੇ ਇੰਨੀ ਕੱਚੀ ਗੱਲ ਕਰਦੇ ਹਾਂ ਕਿ ਕਈ ਵਾਰੀ ਜਦੋਂ ਉਹ ਗੱਲ ਸਾਹਮਣੇ ਆਵੇ ਤਾਂ ਬੰਦੇ ਨੂੰ ਸ਼ਰਮਸਾਰ ਹੋਣਾ ਪੈਂਦਾ ਹੈ ਕਿ ਜੋ ਕੁਝ ਮੈਂ ਕਿਹਾ ਹੈ, ਇਸ ਦੇ ਵਿਚ ਉਹ ਤਾਂ ਕੋਈ ਗੱਲ ਹੈ ਹੀ ਨਹੀਂ।

ਇਕ ਸ਼ਬਦ ਸਾਡੀ ਜ਼ੁਬਾਨ 'ਤੇ ਰਹਿੰਦਾ ਹੈ ਕਿ ਇਹ ਬੰਦਾ ਗ਼ੱਦਾਰ ਹੈ। ਭਾਈ ਸੁਬੇਗ ਸਿੰਘ ਜਿਸ ਵੇਲੇ ਲਾਹੌਰ ਸਨ, ਸਰਕਾਰੇ ਦਰਬਾਰੇ ਉਹਨਾਂ ਦੀ ਚੱਲਦੀ ਸੀ, ਉਸ ਵੇਲੇ ਵੀ ਇਹ ਆਵਾਜ਼ ਉਠਦੀ ਸੀ ਕਿ ਭਾਈ ਸੁਬੇਗ ਸਿੰਘ ਗ਼ੱਦਾਰੀ ਪਿਆ ਕਰਦਾ ਹੈ। ਸਿੱਖ ਕਈ ਵਾਰੀ ਇਸ ਗੱਲ ਨੂੰ ਚੰਗਾ ਨਹੀਂ ਸਨ ਸਮਝਦੇ। ਜਦੋਂ ਭਾਈ ਤਾਰੂ ਸਿੰਘ ਜੀ ਸ਼ਹੀਦ ਹੋ ਗਏ ਤਾਂ ਉਸ ਵੇਲੇ ਸਿੱਖਾਂ ਨੇ ਲਾਹੌਰ ਸਰਕਾਰ ਦਾ ਨੱਕ ਵਿਚ ਦਮ ਕਰ ਦਿੱਤਾ ਸੀ। ਇਹ ਕੋਈ ਵੀ ਖ਼ਜ਼ਾਨਾ ਲਾਹੌਰ ਅੱਪੜਣ ਨਹੀਂ ਸੀ ਦਿੰਦੇ। ਰਸਤੇ ਵਿਚ ਜਾਂਦਿਆਂ ਹੀ ਇਨ੍ਹਾਂ ਨੇ ਲੁੱਟ ਲੈਣਾ। ਆਰਥਿਕ ਪੱਖੋਂ ਲਾਹੌਰ ਦਾ ਸੂਬਾ ਬਿਲਕੁਲ ਥੋਥਾ ਹੋ ਚੁੱਕਾ ਸੀ। ਇਹ ਸਿੱਖਾਂ ਨੂੰ ਮਾਰਦਿਆਂ-ਮਾਰਦਿਆਂ ਖੱਪ ਗਿਆ ਸੀ। ਕਈ ਵਾਰੀ ਕਲਪ ਕੇ ਕਹਿੰਦਾ ਸੀ ਕਿ ਪਤਾ ਨਹੀਂ ਇਹ ਸਿੱਖ ਕਿਹੜੀ ਮਿੱਟੀ ਦੇ ਬਣੇ ਹੋਏ ਹਨ। ਮੈਂ ਜੰਗਲਾਂ ਨੂੰ ਸਾੜਦਾ ਹਾਂ, ਘਰਾਂ ਨੂੰ ਅੱਗ ਲਾਉਂਦਾ ਹਾਂ, ਪਾਣੀ ਵਿਚੋਂ ਲੁੱਕਿਆਂ ਹੋਇਆਂ ਨੂੰ ਕੱਢਦਾ ਹਾਂ, ਪਰ ਇਹ ਪਤਾ ਨਹੀਂ ਫਿਰ ਕਿਥੋਂ ਪੈਦਾ ਹੋ ਜਾਂਦੇ ਹਨ। ਜਿੰਨੇ ਵੀ ਮਾਰਦਾ ਹਾਂ, ਉਸ ਤੋਂ ਦੂਣੇ ਫਿਰ ਆ ਜਾਂਦੇ ਹਨ।

ਦਿੱਲੀ ਸਰਕਾਰ ਨੂੰ ਜ਼ਕਰੀਏ ਨੇ ਇਕ ਗੱਲ ਲਿਖੀ। ਉਹ ਕਹਿੰਦਾ ਹੈ ਕਿ ਸਿੱਖਾਂ ਉੱਪਰ ਅਸੀਂ ਸਖ਼ਤੀ ਕਰਕੇ ਵੀ ਦੇਖ ਲਈ ਹੈ, ਪਰ ਕੋਈ ਵੀ ਅਸਰ ਨਹੀਂ। ਮੌਤ ਨੂੰ ਤਾਂ ਮਖ਼ੌਲ ਕਰਦੇ ਹਨ। ਮੈਂ ਇਕ ਗੱਲ ਸੋਚੀ ਹੈ ਕਿ ਕਿਸੇ ਤਰ੍ਹਾਂ ਇਨ੍ਹਾਂ ਨੂੰ ਜਾਗੀਰ ਦੇ ਕੇ ਮਨਾਈਏ ਤਾਂ ਜੋ ਕਿਤੇ ਸਾਡੇ ਨਾਲ ਮਿਲ ਕੇ

ਇਹ ਚੱਲ ਪੈਣ ਜਾਂ ਸਾਡਾ ਕੋਈ ਨੁਕਸਾਨ ਨਾ ਕਰਨ। ਇਹ ਇਕ ਚਾਲ ਸੀ। ਉਹਨਾਂ ਕਿਹਾ ਕਿ ਇਹ ਬਿਲਕੁਲ ਠੀਕ ਹੈ। ਉਸ ਵੇਲੇ ਜ਼ਕਰੀਏ ਨੇ ਭਾਈ ਸੁਬੇਗ ਸਿੰਘ ਜੀ ਨੂੰ ਆਪਣੇ ਕੋਲ ਬੁਲਾਇਆ। ਕਹਿਣ ਲੱਗਾ ਕਿ ਤੂੰ ਬਹੁਤ ਸਿਆਣਾ ਬੰਦਾ ਹੈਂ, ਤੂੰ ਮੇਰਾ ਇਕ ਕੰਮ ਕਰ। ਮੈਂ ਸਿੱਖਾਂ ਨੂੰ ਜਾਗੀਰ ਦੇਣੀ ਚਾਹੁੰਦਾ ਹਾਂ। ਭਾਈ ਸੁਬੇਗ ਸਿੰਘ ਕਹਿੰਦੇ ਹਨ ਕਿ ਮੇਰੇ ਕੋਲ ਇੰਨਾ ਦਮ ਨਹੀਂ ਕਿ ਮੈਂ ਕੋਈ ਫ਼ੈਸਲਾ ਕਰ ਸਕਾਂ। ਜੋ ਪੰਥ ਨੂੰ ਮਨਜ਼ੂਰ ਹੋਵੇਗਾ, ਮੈਨੂੰ ਉਹੋ ਮਨਜ਼ੂਰ ਹੋਵੇਗਾ। ਪਰ ਤੂੰ ਕੀ ਦੇਣਾ ਚਾਹੁੰਦਾ ਹੈਂ? ਜ਼ਕਰੀਏ ਨੇ ਕਿਹਾ ਕਿ ਇਕ ਲੱਖ ਰੁਪਈਏ ਦੀ ਜਗੀਰ ਦੇਵਾਂਗਾ। ਨਾਲ ਹੀ ਇਹ ਝਬਾਲ, ਸੰਘਣਵਾਲ ਪਿੰਡ ਵੀ ਦੇਵਾਂਗਾ।

ਸਰਦਾਰ ਸੁਬੇਗ ਸਿੰਘ ਬੜੀ ਲੰਮੀ ਸੂਝ ਰੱਖਦੇ ਸਨ। ਉਹਨਾਂ ਨੇ ਸੋਚਿਆ ਕਿ ਬੜੀ ਮਾਰ ਖਾਧੀ ਹੈ, ਜੇ ਕਿਤੇ ਥੋੜ੍ਹਾ ਜਿਹਾ ਸਮਾਂ ਮਿਲ ਜਾਏ ਤਿਆਰੀ ਕਰਨ ਦਾ, ਕਿਉਂਕਿ ਇਨ੍ਹਾਂ ਦੀ ਸੋਚ ਇਹ ਨਹੀਂ ਸੀ ਕਿ ਨਵਾਬੀ ਮਿਲ ਗਈ ਤੇ ਮਰਨ ਤੋਂ ਬਾਅਦ ਹੀ ਛੱਡਣੀ ਹੈ। ਇਹਨਾਂ ਦੀ ਸੋਚ ਇਹ ਸੀ ਕਿ ਸਿੱਖੀ ਕਿਵੇਂ ਵੱਧੇ। ਭਾਈ ਸੁਬੇਗ ਸਿੰਘ ਕਹਿੰਦਾ ਹੈ ਕਿ ਇਕੱਲਾ ਇਹ ਨਹੀਂ। ਇਕ ਤਾਂ ਜਾਗੀਰ ਲਈ ਨਵਾਬੀ ਦਾ ਖ਼ਿਤਾਬ ਦਿੱਤਾ ਜਾਏ। ਦੂਜੀ ਗੱਲ ਸਿੱਖਾਂ ਨੂੰ ਗੁਰਦੁਆਰੇ ਆਉਣ ਦੀ, ਦਰਸ਼ਨ ਇਸ਼ਨਾਨ ਕਰਨ ਦੀ ਖੁੱਲ੍ਹ ਦਿੱਤੀ ਜਾਏ। ਤੀਜੀ ਗੱਲ ਜਿਹੜੇ ਗੁਰੂ ਘਰ ਢਾਅ ਦਿੱਤੇ ਗਏ ਹਨ, ਉਹਨਾਂ ਦੀ ਪਰਤ ਕੇ ਉਸਾਰੀ ਕਰਵਾ ਦਿੱਤੀ ਜਾਏ। ਜ਼ਕਰੀਏ ਨੇ ਕਿਹਾ, ਕੋਈ ਗੱਲ ਨਹੀਂ, ਜਿਵੇਂ ਤੂੰ ਕਹਿੰਦਾ ਹੈਂ, ਮੈਨੂੰ ਮਨਜ਼ੂਰ ਹੈ।

ਭਾਈ ਸੁਬੇਗ ਸਿੰਘ ਇਕ ਲੱਖ ਰੁਪਈਏ ਦੀ ਜ਼ਮੀਨ ਤੇ ਨਵਾਬੀ ਦਾ ਖ਼ਿਤਾਬ ਲੈ ਕੇ ਤੇ ਜ਼ਕਰੀਏ ਖ਼ਾਂ ਦੇ ਇਕ ਅਹਿਲਕਾਰ ਨੂੰ ਨਾਲ ਲੈ ਕੇ ਲਾਹੌਰ ਤੋਂ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਗਿਆ। ਜਦੋਂ ਦੋਵੇਂ ਉਥੇ ਪਹੁੰਚੇ ਤਾਂ ਅਹਿਲਕਾਰ ਵੇਖ ਰਿਹਾ ਹੈ ਕਿ ਕੋਈ ਸਿੱਖ ਉਥੇ ਭਾਂਡੇ ਪਿਆ ਮਾਂਜਦਾ ਪਿਆ ਹੈ। ਕੋਈ ਸਿੱਖ ਕਪੜੇ ਪਿਆ ਧੋਂਦਾ ਹੈ। ਕੋਈ ਸਿੱਖ ਸ਼ਸਤਰਾਂ ਨੂੰ ਧੋਂਦਾ ਪਿਆ ਹੈ। ਕੋਈ ਲੰਗਰ ਵਿਚ ਬੈਠਾ ਸੇਵਾ ਕਰਦਾ ਹੈ। ਕੋਈ ਸਿੱਖਾਂ ਦੇ ਘੋੜਿਆਂ ਦੀ ਲਿੱਦ ਚੁੱਕ ਕੇ ਟੋਕਰਿਆਂ ਨਾਲ ਢੋਈ ਜਾਂਦਾ ਹੈ। ਉਹ ਅਹਿਲਕਾਰ ਕਹਿੰਦਾ ਹੈ ਕਿ ਇਹੀ ਉਹ ਸਿੱਖ ਹਨ, ਜਿਨ੍ਹਾਂ ਨੇ ਸਾਡੇ ਨੱਕ ਵਿਚ ਦਮ ਕੀਤਾ ਹੋਇਆ ਹੈ? ਸੁਬੇਗ ਸਿੰਘ ਕਹਿੰਦਾ ਹੈ ਕਿ ਹਾਂ, ਇਹ ਉਹੀ ਸਿੱਖ ਹਨ। ਉਸ ਵੇਲੇ ਇਕ ਬਜ਼ੁਰਗ ਆਗੂ ਸਨ, ਸਾਡੇ ਖ਼ਾਲਸਾ ਪੰਥ ਦੀ ਅਗਵਾਈ ਕਰ ਰਹੇ ਸਰਦਾਰ ਦਰਬਾਰਾ ਸਿੰਘ।

ਸਰਦਾਰ ਸੁਬੇਗ ਸਿੰਘ ਉਹਨਾਂ ਨੂੰ ਮਿਲੇ ਕਿ ਮੈਂ ਨਵਾਬੀ ਲੈ ਕੇ ਆਇਆ ਹਾਂ। ਉਸ ਵੇਲੇ ਚੜ੍ਹਦੀ ਕਲਾ ਦੇ ਨੌਜਵਾਨ ਕਹਿਣ ਲੱਗੇ ਕਿ ਸੁਬੇਗ ਸਿੰਘ ਨੂੰ ਕਹੋ ਕਿ ਪਿਛਾਂਹ ਚਲਾ ਜਾਏ, ਇਹ ਤਨਖ਼ਾਹੀਆ ਹੈ। ਪੁੱਛਿਆ ਕਿਉਂ ? ਕਹਿਣ ਲੱਗੇ

ਕਿ ਸਾਡੇ ਬੰਦ ਬੰਦ ਕੱਟੇ ਜਾ ਰਹੇ ਹਨ, ਸਾਡੇ ਘਰਾਂ ਨੂੰ ਫੂਕਿਆ ਜਾ ਰਿਹਾ ਹੈ ਅਤੇ ਇਹ ਸਰਕਾਰੇ ਦਰਬਾਰੇ ਮਿਲਦਾ ਹੈ। ਪਹਿਲੀ ਗੱਲ ਕਿ ਇਸ ਨੂੰ ਤਨਖ਼ਾਹ ਲਾ ਕੇ ਇਥੇ ਲਿਆਂਦਾ ਜਾਏ। ਉਸ ਨੇ ਬਿਲਕੁਲ ਵੀ ਹਿਚਕਚਾਹਟ ਮਹਿਸੂਸ ਨਹੀਂ ਕੀਤੀ। ਕਿਹਾ 'ਖ਼ਾਲਸਾ ਪੰਥ' ਜੋ ਮਰਜ਼ੀ ਤੁਸੀਂ ਕਹਿ ਲਉ। ਭਾਵੇਂ ਮੈਂ ਸਰਕਾਰੇ ਜਾਂਦਾ ਹਾਂ, ਭਾਵੇਂ ਕਿਸੇ ਸੂਬੇਦਾਰ ਨੂੰ ਮਿਲਦਾ ਹਾਂ, ਪਰ ਅਖ਼ੀਰ 'ਤੇ ਮੈਂ ਪੰਥ ਦਾ ਹੀ ਰਹਾਂਗਾ। ਉਸ ਵੇਲੇ ਜੋ ਖ਼ਾਲਸੇ ਨੇ ਕਿਹਾ, ਉਸ ਨੇ ਮੰਨਿਆ। ਪਰਤ ਕੇ ਗੱਲ ਚੱਲੀ ਕਿ ਮੈਂ ਨਵਾਬੀ ਲੈ ਕੇ ਆਇਆ ਹਾਂ। ਅੱਗੋ ਉੱਤਰ ਮਿਲਿਆ ਕਿ ਅਸੀਂ ਮੰਗੀ ਹੋਈ ਨਵਾਬੀ ਨਹੀਂ ਲੈਣੀ, ਅਸੀਂ ਤਲਵਾਰ ਦੇ ਜ਼ੋਰ ਨਾਲ ਬਾਦਸ਼ਾਹੀ ਲਵਾਂਗੇ। ਸਾਨੂੰ ਗੁਰੂ ਕਹਿ ਕੇ ਗਿਆ ਹੈ।

ਸ: ਰਤਨ ਸਿੰਘ ਭੰਗੂ ਨੇ ਇਕੋ ਗੱਲ ਕਹੀ ਕਿ ਅਸੀਂ ਬਾਦਸ਼ਾਹ ਨੂੰ ਨਹੀਂ ਮੰਨਦੇ, ਅਸੀਂ ਪਾਤਿਸ਼ਾਹ ਨੂੰ ਮੰਨਦੇ ਹਾਂ। ਉਹ ਇਕ ਗੱਲ ਕਹਿ ਕੇ ਗਏ ਸਨ-

***ਇਨ ਗਰੀਬ ਸਿਖਨ ਕੋ ਦੇਊਂ ਪਾਤਿਸ਼ਾਹੀ।***
***ਇਹ ਯਾਦ ਕਰੇਂ ਹਮਾਰੀ ਗੁਰਿਆਈ।***

ਉਸ ਸਮੇਂ ਭਾਈ ਸੁਬੇਗ ਸਿੰਘ ਨੂੰ ਕਿਹਾ ਕਿ ਸਾਨੂੰ ਗੁਰੂ ਸਾਹਿਬ ਨੇ ਦਿੱਤੀ ਹੈ ਪਾਤਿਸ਼ਾਹੀ, ਅਤੇ ਤੂੰ ਲੈ ਕੇ ਆਇਆ ਹੈਂ ਨਵਾਬੀ। ਅਸੀਂ ਕਿਸੇ ਕੋਲੋਂ ਨਵਾਬੀ ਨਹੀਂ ਲੈਣੀ। ਭਾਈ ਸੁਬੇਗ ਸਿੰਘ ਨਿਮਰਤਾ ਨਾਲ ਕਹਿੰਦੇ ਹਨ ਕਿ ਖ਼ਾਲਸਾ ਜੀ! ਤੁਸੀਂ ਕਿਸੇ ਕੋਲੋਂ ਕੁਝ ਮੰਗਣ ਨਹੀਂ ਗਏ। ਰਾਜ ਤੁਸੀਂ ਕਰੋ, ਪਰ ਇਹ ਤੁਸੀਂ ਸਾਈ ਸਮਝੋ ਲਾਹੌਰ ਦਰਬਾਰ ਦੀ। ਕਹਿਣ ਲੱਗਾ, ਤੁਸੀਂ ਇਹ ਸਮਝੋ ਕਿ ਜਿਹੜੀ ਨਵਾਬੀ ਤੁਹਾਨੂੰ ਮਿਲਦੀ ਪਈ ਹੈ, ਇਸ ਨਾਲ ਤੁਸੀਂ ਇੰਨੀ ਕੁ ਤਿਆਰੀ ਕਰ ਲਉ ਕਿ ਤੁਸੀਂ ਗੁਰੂ ਘਰ ਬਣਾ ਲਉ, ਤੁਸੀ ਖਿਲਰੇ ਹੋਏ ਇਕੱਠੇ ਹੋ ਕੇ ਗੁਰਮਤੇ ਕਰੋ, ਪਿੰਡ-ਪਿੰਡ ਵਿਚ ਸਿੱਖੀ ਜਾਗ੍ਰਿਤ ਕਰ ਦਿਉ। ਜਿੰਨੇ ਦਿਨ ਨਵਾਬੀ ਨਾਲ ਚੱਲਦੀ ਹੈ, ਠੀਕ ਹੈ, ਜੇ ਅੜੇਗਾ ਤਾਂ ਮੱਥੇ ਮਾਰਿਉ।

ਸੰਗਤ ਵਿਚੋਂ ਆਵਾਜ਼ ਆਈ ਕਿ ਹੁਣ ਇਹ ਗੱਲ ਪ੍ਰਵਾਨ ਹੋ ਗਈ ਕਿ ਨਵਾਬੀ ਲਵਾਂਗੇ, ਪਰ ਮਸਲਾ ਇਥੇ ਇਹ ਖੜਾ ਹੋਇਆ ਕਿ ਨਵਾਬੀ ਲਏਗਾ ਕੌਣ! ਸਰਦਾਰ ਦਰਬਾਰਾ ਸਿੰਘ ਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਬਜ਼ੁਰਗ ਹੋ, ਤੁਸੀਂ ਨਵਾਬੀ ਲੈ ਲਉ। ਉਹ ਕਹਿਣ ਲੱਗੇ, ਮੈਂ ਹਾਂ ਬਜ਼ੁਰਗ ਸਿਆਣਾ, ਕੀ ਪਤਾ ਹੈ ਸੁਆਸਾਂ ਦਾ, ਕਿਸ ਦਿਨ ਭੋਗ ਪੈ ਜਾਏ, ਮੈਨੂੰ ਨਵਾਬੀ ਨਹੀਂ ਚਾਹੀਦੀ। ਉਥੇ ਉਹ ਨਵਾਬੀ ਪੈਰਾਂ ਵਿਚ ਰੁਲਦਿਆਂ ਦੇਖੀ। ਠੋਕਰਾਂ ਖਾਂਦੀ ਦੇਖੀ ਜ਼ਕਰੀਏ ਦੀ ਨਵਾਬੀ। ਅਹਿਲਕਾਰ ਜਿਹੜਾ ਨਾਲ ਆਇਆ ਸੀ, ਕਹਿੰਦਾ ਹੈ ਕਿ ਇਹ ਕਿਉਂ ਨਹੀਂ ਨਵਾਬੀ ਲੈਂਦੇ ਪਏ ? ਸੁਬੇਗ ਸਿੰਘ ਕਹਿੰਦਾ ਹੈ ਕਿ ਜਿਸ ਅੰਦਰ ਦੇ ਰਾਜ ਦੇ ਇਹ ਮਾਲਿਕ ਹਨ, ਇਹ ਤੁਹਾਡੀ ਨਵਾਬੀਆਂ ਦੇ ਮੁਥਾਜ ਨਹੀਂ। ਅਖ਼ੀਰ ਵਿਚ ਸਰਦਾਰ ਕਪੂਰ ਸਿੰਘ ਪੱਖਾ ਪਏ ਝਲਦੇ ਸਨ, ਸੁਬੇਗ ਸਿੰਘ ਕਹਿੰਦਾ ਹੈ ਕਿ

ਜੇ ਤੁਸੀਂ ਨਹੀਂ ਲੈਣੀ ਤਾਂ ਕਪੂਰ ਸਿੰਘ ਨੂੰ ਦੇ ਦਿਉ। ਉਸਨੇ ਪੱਖਾ ਝਲਦਿਆਂ ਕਿਹਾ ਕਿ ਕੀ ਮੇਰੀ ਸੇਵਾ ਤੁਹਾਨੂੰ ਚੰਗੀ ਨਹੀਂ ਲੱਗਦੀ ? ਮੈਂ ਚੰਗਾ ਨਹੀਂ ਲੱਗਦਾ ਗੁਰੂ ਦਰ 'ਤੇ ਬੈਠਾ ? ਅਖ਼ੀਰ ਵਿਚ ਜਦੋਂ ਸੰਗਤ ਵਿਚੋਂ ਆਵਾਜ਼ ਆਈ ਤਾਂ ਉਥੇ ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਪੰਜ ਸਿੰਘਾਂ ਨੇ ਕਿਹਾ ਕਿ ਨਵਾਬੀ ਕਪੂਰ ਸਿੰਘ ਨੂੰ ਹੀ ਦਿੱਤੀ ਜਾਏ। ਉਸ ਨੇ ਕਿਹਾ, ਮਹਾਰਾਜ। ਮੈਨੂੰ ਜ਼ਕਰੀਏ ਦੀ ਨਵਾਬੀ ਮਨਜ਼ੂਰ ਨਹੀਂ, ਪਰ ਜੋ ਪੰਥ ਕਹਿੰਦਾ ਹੈ, ਮੈਨੂੰ ਉਹ ਪ੍ਰਵਾਨ ਹੈ ਪਰ ਉਥੇ ਉਸ ਨੇ ਆਪਣੇ ਵਲੋਂ ਇਕ ਸ਼ਰਤ ਰੱਖੀ। ਕਹਿੰਦਾ ਹੈ ਕਿ ਪਹਿਲੀ ਗੱਲ ਇਹ ਹੈ ਕਿ ਅੱਜ ਤੁਸਾਂ ਮੈਨੂੰ ਨਵਾਬ ਬਣਾ ਦਿੱਤਾ ਹੈ,ਪਰ ਕੱਲ ਨੂੰ ਮੇਰੇ ਕੋਲੋਂ ਇਹ ਟੋਕਰੀ ਨਾ ਖੋਹ ਲੈਣਾ, ਜਿਹੜੀ ਮੈਂ ਘੋੜਿਆਂ ਦੀ ਲਿੱਦ ਸਿਰ 'ਤੇ ਢੋਂਦਾ ਹਾਂ। ਅੱਜ ਨਵਾਬੀ ਦਿੱਤੀ ਹੈ, ਕੱਲ ਨੂੰ ਭਾਂਡੇ ਮਾਂਜਣ ਦੀ ਸੇਵਾ ਨਾ ਖੋਹ ਲੈਣਾ। ਜੇ ਮੇਰੇ ਕੋਲੋਂ ਜੋੜਿਆਂ ਦੀ, ਝਾੜੂ ਦੀ ਸੇਵਾ ਨਹੀਂ ਖੋਹਣੀ ਤਾਂ ਸੰਗਤ, ਮੈਨੂੰ ਪ੍ਰਵਾਨ ਹੈ। ਮੈਂ ਤੁਹਾਡੇ ਚਰਨਾਂ ਦਾ ਸੇਵਕ ਹਾਂ, ਜਿਸ ਦਿਨ ਉਸ ਨੇ ਤਿੜਕ-ਪਿੜਕ ਕੀਤੀ, ਮੈਂ ਨਵਾਬੀ ਚੁੱਕ ਕੇ ਉਸ ਦੇ ਮੱਥੇ ਵੀ ਮਾਰ ਦੇਣੀ ਹੈ।

ਜਦੋਂ ਕਪੂਰ ਸਿੰਘ ਨੂੰ ਨਵਾਬੀ ਦੀ ਪੱਗ ਬੰਨ੍ਹਣ ਲੱਗੇ ਤਾਂ ਉਸ ਗੁਰਮੁਖ ਨੇ ਇਕ ਗੱਲ ਕਹੀ। ਕਹਿੰਦਾ ਹੈ, ਪੱਗ ਬੰਨ੍ਹਣ ਤੋਂ ਪਹਿਲਾਂ ਪੰਜਾਂ ਸਿੰਘਾਂ ਦੇ ਚਰਨਾਂ ਨਾਲ ਇਹ ਛੁਹਾ ਦਿਉ। ਚਰਨਾਂ ਨੂੰ ਲਾ ਕੇ ਸਰਦਾਰ ਕਪੂਰ ਸਿੰਘ ਦੇ ਸੀਸ 'ਤੇ ਨਵਾਬੀ ਦੀ ਦਸਤਾਰ ਸਜਾਈ ਗਈ।

ਉਸਦੇ ਦੋ ਦਲ ਬਣ ਗਏ—ਇਕ ਬੁੱਢਾ ਦਲ ਤੇ ਇਕ ਤਰਨਾ ਦਲ ਤਰਨੇ ਦਲ ਵਿਚ 40 ਸਾਲ ਤੋਂ ਥੱਲੇ ਉਮਰ ਦੇ ਸਿੰਘ ਸਨ। ਤਰਨਾ ਦਲ ਦਾ ਕੰਮ ਸੀ, ਦੁਸ਼ਮਣ ਨਾਲ ਟੱਕਰ ਲੈਣੀ। ਬੁੱਢਾ ਦਲ ਦਾ ਕੰਮ ਸੀ, ਅੰਮ੍ਰਿਤ ਸੰਚਾਰ ਕਰਨੇ ਤੇ ਗੁਰਦੁਆਰਿਆਂ ਦੀ ਸੇਵਾ ਕਰਾਉਣੀ।

ਸਰਦਾਰ ਸੁਬੇਗ ਸਿੰਘ ਵਾਪਿਸ ਲਾਹੌਰ ਗਏ। ਜ਼ਕਰੀਆ ਬੜਾ ਪ੍ਰਸੰਨ ਹੋਇਆ। ਉਸ ਨੇ ਸੁਬੇਗ ਸਿੰਘ ਨੂੰ ਬੜਾ ਆਦਰ ਸਤਿਕਾਰ ਦਿੱਤਾ। ਕੁਝ ਸਮਾਂ ਸਿੱਖਾਂ ਦੀ ਹਕੂਮਤ ਨਾਲ ਬਣ ਕੇ ਰਹੀ। ਸਿੱਖਾਂ ਨੇ ਆਪਣੇ ਗੁਰੂ-ਘਰ ਦੀ ਸੇਵਾ ਸੰਭਾਲ ਕੀਤੀ। ਸੰਗਤਾਂ ਨੇ ਇਸ਼ਨਾਨ ਕੀਤੇ। ਜਾਗੀਰ ਸਾਂਭੀ। ਜਦੋਂ ਜ਼ਕਰੀਏ ਦੀ ਮੌਤ ਹੋ ਗਈ ਤਾਂ ਇਸ ਦਾ ਪੁੱਤਰ ਯਈਆ ਖ਼ਾਂ ਆ ਕੇ ਪੰਜਾਬ ਦਾ ਗਵਰਨਰ ਬਣਿਆ। ਸਰਦਾਰ ਸੁਬੇਗ ਸਿੰਘ ਦਾ ਪੁੱਤਰ ਸੀ ਸ਼ਹਿਬਾਜ਼ ਸਿੰਘ। ਜਦੋਂ ਕਿਤੇ ਸ਼ਹਿਬਾਜ਼ ਸਿੰਘ ਲੰਘਦਾ ਸੀ ਤਾਂ ਦੇਖਣ ਵਾਲੇ ਉਸਨੂੰ ਦੇਖਦੇ ਹੀ ਰਹਿ ਜਾਂਦੇ ਸਨ। ਬਹੁਤ ਹੀ ਸੋਹਣਾ ਤੇ ਲਿਆਕਤ ਵਾਲਾ ਸੀ।ਸੁਬੇਗ ਸਿੰਘ ਕੋਲੋਂ ਕੋਤਵਾਲੀ ਖੋਹ ਲਈ ਗਈ। ਇਹਨਾਂ ਦੁਬਾਰਾ ਆਪਣੀ ਠੇਕੇਦਾਰੀ ਸ਼ੁਰੂ ਕਰ ਦਿੱਤੀ। ਉਸ ਸਮੇਂ ਸ਼ਹਿਬਾਜ਼ ਸਿੰਘ ਇਕ ਕਾਜ਼ੀ ਕੋਲੋਂ ਤਾਲੀਮ ਲੈਣ ਜਾਂਦੇ ਸਨ। ਕਾਜ਼ੀ ਨੇ ਸਵਾਲ ਕੀਤੇ। ਆਪਸ ਵਿਚ ਵਾਰਤਾਲਾਪ ਹੋਈ। ਉਸ ਨੇ ਗੱਲਾਂ ਕਹੀਆਂ ਕਿ ਇਸਲਾਮ

ਪੱਖੋਂ ਚੰਗਾ ਨਹੀਂ ਹੈ, ਇਸ ਪੱਖੋਂ ਚੰਗਾ ਨਹੀਂ ਹੈ। ੧੪ ਸਾਲ ਦੀ ਉਮਰ ਦੇ ਭਾਈ ਸ਼ਹਿਬਾਜ਼ ਸਿੰਘ ਇੰਨੇ ਵਿਦਵਾਨ ਸਨ ਕਿ ਕਾਜ਼ੀ ਦੀ ਹਰ ਗੱਲ ਨੂੰ ਉਹਨਾਂ ਤਰਕ ਨਾਲ ਖੰਡਨ ਕਰ ਦਿੱਤਾ ਤੇ ਕਿਹਾ ਕਿ ਮੈਂ ਸਿੱਖ ਹਾਂ ਤੇ ਸਿੱਖ ਰਹਾਂਗਾ। ਇਹ ਗੱਲ ਕਾਜ਼ੀ ਨੇ ਯਈਆ ਖ਼ਾਂ ਕੋਲ ਜਾ ਕੇ ਕਹੀ। ਕਹਿੰਦਾ ਹੈ ਕਿ ਜਿਸ ਸੁਬੇਗ ਸਿੰਘ ਨੂੰ ਤੁਸੀਂ ਇੰਨਾ ਮਾਣ ਦਿੱਤਾ ਹੈ, ਉਸ ਦੇ ਪੁੱਤਰ ਨੇ ਘੋਰ ਪਾਪ ਕੀਤਾ ਹੈ। ਕਹਿਣ ਲੱਗਾ ਕਿ ਇਸ ਨੌਜਵਾਨ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਸਬੰਧੀ ਤੇ ਬੀਬੀ ਫ਼ਾਤਮਾ ਦੇ ਸਬੰਧੀ ਬੜੇ ਭੈੜੇ ਸ਼ਬਦ ਕਹੇ ਹਨ। ਇਸ ਲਈ ਜਲਦੀ ਤੋਂ ਜਲਦੀ ਇਸ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ।ਉਥੇ ਫਿਰ ਯਹੀਆ ਖ਼ਾਂ ਦੀ ਤੇ ਸ਼ਹਿਬਾਜ਼ ਸਿੰਘ ਦੀ ਆਪਸੀ ਗੱਲਬਾਤ ਹੋਈ। ਯਈਆ ਖ਼ਾਂ ਨੇ ਕਿਹਾ ਕਿ ਇਸਲਾਮ ਨੂੰ ਕਬੂਲ ਕਰ ਲੈ, ਤੈਨੂੰ ਬਖ਼ਸ਼ ਦਿੱਤਾ ਜਾਵੇਗਾ। ਸ਼ਹਿਬਾਜ਼ ਸਿੰਘ ਨੇ ਉਥੇ ਤਰਕ ਨਾਲ ਉਸ ਦੀ ਹਰ ਗੱਲ ਨੂੰ ਖੰਡਨ ਕੀਤਾ ਤਾਂ ਕਹਿੰਦੇ ਹਨ ਕਿ ਦੋਨਾਂ ਪਿਉ-ਪੁੱਤਰਾਂ ਨੂੰ ਫੜ ਕੇ ਕੈਦਖ਼ਾਨੇ ਵਿਚ ਸੁੱਟਿਆ ਗਿਆ। ਪਿਉ-ਪੁੱਤਰ ਦੋਹਾਂ ਨੂੰ ਵੱਖ-ਵੱਖ ਰਖਿਆ ਗਿਆ। ਪਹਿਲਾਂ ਪੁੱਤਰ ਕੋਲ ਗਏ ਤੇ ਉਸ ਨੂੰ ਕਹਿੰਦੇ ਹਨ ਕਿ ਦੇਖ ਤੇਰੀ ਅਜੇ ਜ਼ਿੰਦਗੀ ਕਾਫ਼ੀ ਪਈ ਹੈ। ਤੂੰ ਖਾਣਾ ਪੀਣਾ ਹੰਢਾਉਣਾ ਹੈ। ਇਸਲਾਮ ਨੂੰ ਕਬੂਲ ਕਰ ਲੈ ਤੇ ਤੈਨੂੰ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਜਾਏਗੀ।ਸਹਿਬਾਜ਼ ਸਿੰਘ ਕਹਿੰਦਾ ਹੈ ਕਿ ਜੇ ਸਿੱਖ ਖੋਪੜੀ ਲੁਹਾ ਕੇ ਸਿਦਕ ਪਾਲ ਸਕਦਾ ਹੈ, ਜੇ ਬੰਦ ਬੰਦ ਕਟਾ ਕੇ ਵੀ ਸਿਦਕ ਪਾਲ ਸਕਦਾ ਹੈ ਤਾਂ ਮੈਨੂੰ ਕੋਈ ਭੈਅ ਨਹੀਂ। ਮੈਂ ਮੌਤ ਨੂੰ ਪ੍ਰਵਾਨ ਕਰਾਂਗਾ, ਪਰ ਆਪਣੇ ਸਿਦਕ ਤੋਂ ਕਦੀ ਡੋਲਾਂਗਾ ਨਹੀਂ।

ਇਸ ਤੋਂ ਬਾਅਦ ਭਾਈ ਸੁਬੇਗ ਸਿੰਘ ਕੋਲ ਗਏ। ਜਾ ਕੇ ਕਹਿਣ ਲੱਗੇ ਕਿ ਤੇਰਾ ਪੁੱਤਰ ਮੰਨ ਗਿਆ ਹੈ। ਦੇਖ ਤੇਰਾ ਪੁੱਤਰ ਬਚ ਗਿਆ ਹੈ ਤੇ ਤੂੰ ਵੀ ਇਸਲਾਮ ਨੂੰ ਕਬੂਲ ਕਰ ਲੈ। ਤੂੰ ਤਾਂ ਬੜਾ ਸਿਆਣਾ ਹੈਂ, ਕੋਈ ਅਗਿਆਨੀ ਥੋੜਾ ਹੈਂ। ਭਾਈ ਸਾਹਿਬ ਕਹਿਣ ਲੱਗੇ ਕਿ ਵਿਦਵਤਾ ਇਸ ਕਰਕੇ ਸੀ ਕਿ ਮੈਂ ਆਪਣੇ ਧਰਮ ਵਿੱਚ ਪ੍ਰਪੱਕ ਰਹਾਂ। ਜਦੋਂ ਨਹੀਂ ਮੰਨੇ ਤਾਂ ਫਿਰ ਦੋਹਾਂ ਬਾਪ ਤੇ ਬੇਟੇ ਲਈ ਚਰਖੜੀਆਂ ਤਿਆਰ ਕੀਤੀਆਂ ਗਈਆਂ। ਚਰਖੜੀ ਉੱਪਰ ਬੰਦੇ ਦੇ ਅੱਧੇ ਸਰੀਰ ਨੂੰ ਬੰਨ੍ਹਿਆ ਜਾਂਦਾ ਹੈ। ਜਿਵੇਂ ਮੰਨ ਲਉ ਕਿ ਸਿਰ ਬੰਨ੍ਹ ਲਿਆ। ਚਰਖੱੜੀ ਉਪਰ ਬਾਹਾਂ ਬੰਨ੍ਹ ਲਈਆਂ। ਛਾਤੀ ਤੋਂ ਰੱਸਾ ਪਾ ਕੇ ਬੰਨ੍ਹਿਆ। ਬਾਹਾਂ ਵੀ ਖੁਲ੍ਹੀਆਂ ਰਹਿਣ ਦਿੱਤੀਆਂ ਤੇ ਲੱਕ ਤੋਂ ਥੱਲੇ ਧੜ ਵੀ ਖੁੱਲ੍ਹਾ ਰਹਿਣ ਦਿੱਤਾ। ਜਦੋਂ ਚਰਖੜੀ ਨੂੰ ਘੁਮਾਉਂਦੇ ਸਨ ਤਾਂ ਜਿਹੜੇ ਅੰਗ ਬੰਨ੍ਹੇ ਨਹੀਂ ਸਨ ਜਾਂਦੇ, ਉਹਨਾਂ ਨੇ ਇਕੋ ਦਮ ਉਲਰ ਕੇ ਪਟਕ ਕੇ ਜ਼ਮੀਨ 'ਤੇ ਵੱਜਣਾ। ਉਸ ਦੇ ਨਾਲ ਚੋਟ ਬੜੀ ਲੱਗਦੀ ਸੀ। ਕਈ ਵਾਰੀ ਉਹ ਅੰਗ ਟੁੱਟ ਜਾਂਦੇ ਸਨ।

ਇਹਨਾਂ ਨੇ ਇਕ ਹੋਰ ਤਰੀਕਾ ਅਖ਼ਤਿਆਰ ਕੀਤਾ। ਇਕ ਪਾਸੇ ਸੀ ਉਹ ਚਰਖੜੀ, ਜਿਸ ਉੱਪਰ ਦੰਦੇ ਕੋਈ ਨਹੀਂ ਸਨ। ਇਕ ਚਰਖੜੀ 'ਤੇ ਬੰਨ੍ਹਣਾ ਤੇ

ਦੂਜੀ ਨਾਲ ਹੀ ਬਿਲਕੁਲ ਫਿਟ ਕੀਤੀ ਸੀ, ਜਿਸ ਦੇ ਵਿਚ ਤੇਜ਼ ਧਾਰ ਵਾਲੀਆਂ ਛੁਰੀਆਂ ਸਨ। ਚਰਖੜੀ ਦੇ ਉੱਪਰ ਸਿੰਘ ਬੱਝਾ ਹੋਣਾ ਤੇ ਇਕੋ ਦਮ ਜਦੋਂ ਛੁਰੀ ਵਾਲੀ ਚਰਖੜੀ ਨਾਲ ਟੱਚ ਕਰਨਾ ਤਾਂ ਛੁਰੀਆਂ ਵੱਜ-ਵੱਜ ਕੇ ਸਿੱਖ ਦੇ ਮਾਸ ਨੂੰ ਤੂੰਬਾ-ਤੂੰਬਾ ਕਰ ਦਿੰਦੀਆਂ ਸਨ। ਕਹਿਣ ਲੱਗੇ ਜਾਂ ਇਸਲਾਮ ਕਬੂਲ ਕਰੋ ਤੇ ਜਾਂ ਫਿਰ ਚਰਖੜੀਆਂ ਉੱਪਰ ਚੜ੍ਹਨਾ ਪਵੇਗਾ।

ਅੱਜ ਸਿਦਕ ਵਾਲਾ ਬੰਦਾ ਭਾਈ ਸੁਬੇਗ ਸਿੰਘ ਚਰਖੜੀ ਸਾਹਮਣੇ ਖਲੋਤਾ ਹੈ ਤੇ ਉਸ ਨੇ ਉਥੇ ਸ਼ਬਦ ਵਰਤੇ ਹਨ — ਧੰਨ ਹੈ ਇਹ ਚਰਖੜੀ ਜਿਸ ਦੇ ਨਾਲ ਸਾਡਾ ਸਿਦਕ ਨਿੱਭਣਾ ਹੈ। ਉਹ ਕਹਿਣ ਲੱਗੇ ਕਿ ਤੂੰ ਇੰਨਾ ਵਿਦਵਾਨ ਹੈਂ, ਘੱਟੋ-ਘੱਟ ਆਪਣੇ ਪੁੱਤਰ ਨੂੰ ਤਾਂ ਬਚਾ ਲੈ। ਉਥੇ ਬੜੇ ਭਾਵ-ਪੂਰਤ ਸ਼ਬਦ ਭਾਈ ਸੁਬੇਗ ਸਿੰਘ ਨੇ ਕਹੇ। ਕਹਿਣ ਲੱਗੇ ਕਿ ਜੇਕਰ ਮੈਂ ਆਪਣੇ ਪੁੱਤਰ ਨੂੰ ਬਚਾ ਲਵਾਂ ਤਾਂ ਫਿਰ ਮੈਨੂੰ ਬਖ਼ਸ਼ ਦਿਉਗੇ ? ਕਹਿੰਦੇ ਹਨ, ਕਿਉਂ ਨਹੀਂ। ਤੈਨੂੰ ਪਦਵੀ ਵੀ ਦੇਵਾਂਗੇ। ਉੱਚੇ ਰੁਤਬੇ 'ਤੇ ਤੇਰੇ ਵਰਗੇ ਹੀ ਚਾਹੀਦੇ ਹਨ। ਭਾਈ ਸੁਬੇਗ ਸਿੰਘ ਕਹਿਣ ਲੱਗੇ ਕਿ ਉੱਚਾ ਰੁਤਬਾ ਵੀ ਮਿਲ ਜਾਏ, ਪੁੱਤਰ ਵੀ ਬੱਚ ਜਾਏ, ਫਿਰ ਮੈਨੂੰ ਇਕ ਗੱਲ ਲਿਖ ਕੇ ਦੇ ਦਿਉ ਕਿ ਪਰਤ ਕੇ ਮੈਨੂੰ ਕਦੀ ਮੌਤ ਨਹੀਂ ਆਉਣੀ। ਕਹਿਣ ਲੱਗੇ ਕਿ ਮੌਤ ਤਾਂ ਹਰ ਇਕ ਨੂੰ ਆਉਣੀ ਹੈ। ਕਹਿੰਦਾ ਹੈ ਕਿ ਮੈਂ ਆਪਣੇ ਪੁੱਤਰ ਦੀ ਖ਼ਾਤਰ ਇਸਲਾਮ ਨੂੰ ਕਬੂਲ ਕਰਾਂਗਾ, ਆਪਣੇ ਮਜ਼੍ਹਬ ਤੋਂ ਡਿੱਗਾਂਗਾ, ਪਰੰਤੂ ਜਦੋਂ ਮੈਂ ਮਰ ਕੇ ਆਪਣੇ ਪੁੱਤਰ ਨੂੰ ਲੈ ਕੇ ਰੱਬ ਦੇ ਘਰ ਪਹੁੰਚਾਂਗਾ ਅਤੇ ਕਿਤੇ ਦੂਰ ਤੋਂ ਮੇਰੇ ਕਲਗੀ ਵਾਲੇ ਦੀ ਆਵਾਜ਼ ਮੇਰੇ ਕੰਨਾਂ ਵਿਚ ਪਵੇਗੀ। ਉਹ ਆਵਾਜ਼ ਹੋਵੇਗੀ — ਸੁਬੇਗ ਸਿੰਘ! ਤੈਨੂੰ ਤਾਂ ਰੱਬ ਨੇ ਇਕ ਪੁੱਤਰ ਦਿੱਤਾ ਸੀ। ਉਮਰ ਵੀ ੧੮ ਸਾਲ ਦੀ ਸੀ, ਪਰ ਤੈਨੂੰ ਸਰਹੰਦ ਦੀਆਂ ਨੀਹਾਂ ਨਾ ਦਿੱਸੀਆਂ ? ਤਾਂ ਮੈਂ ਕਿਹੜੇ ਮੂੰਹ ਨਾਲ ਕਲਗੀ ਵਾਲੇ ਦੇ ਸਾਹਮਣੇ ਜਾਵਾਂਗਾ।

ਉੱਤਰ ਸੁਣ ਕੇ ਯਈਆ ਖ਼ਾਂ ਨੇ ਕਿਹਾ ਕਿ ਇਹਨਾਂ ਨੂੰ ਚਰਖੜੀਆਂ 'ਤੇ ਚਾੜ੍ਹੋ। ਪਹਿਲਾਂ ਪੁੱਤਰ ਨੂੰ ਚਾੜ੍ਹਿਆ ਗਿਆ। ਇਹ ਇਸ ਲਈ ਸੀ ਕਿ ਪਿਉ ਦੇਖ ਕੇ ਕੰਬੇਗਾ। ਉਸ ਵੇਲੇ ਦੋ ਸ਼ਬਦ ਸਨ। ਇਕ ਵਾਹਿਗੁਰੂ ਤੇ ਦੂਜਾ ਅਕਾਲ। ਇਕ ਚਰਖੜੀ 'ਤੇ ਬੰਨ੍ਹਿਆ। ਦੂਜੇ ਨਾਲ ਤਿੱਖੀਆਂ ਛੁਰੀਆਂ ਹਨ। ਬਰਾਬਰ ਕਰਕੇ ਜਦੋਂ ਚਰਖੜੀ ਘੁਮਾਈ ਤਾਂ ਕਹਿੰਦੇ ਹਨ, ਉਸੇ ਵੇਲੇ ਇਕੋ ਦਮ ਤਿੱਖੀਆਂ ਛੁਰੀਆਂ ੧੮ ਸਾਲ ਦੇ ਸ਼ਹਿਬਾਜ਼ ਦੇ ਸਰੀਰ ਵਿਚ ਧੱਸੀਆਂ। ਇਸ ਤਰ੍ਹਾਂ ਸਰੀਰ ਦੇ ਤੂੰਬੇ-ਤੂੰਬੇ ਕਰ ਦਿੱਤੇ ਜਿਵੇਂ ਕਿਸੇ ਨੇ ਰੂੰ ਦੇ ਤੂੰਬੇ ਕੀਤੇ ਹੋਣ। ਚਰਖੜੀ ਵਿਚੋਂ ਗੁਰੂ ਦੀ ਆਵਾਜ਼ ਆਉਂਦੀ ਰਹੀ। ਹੰਝੂਆਂ ਨਾਲ ਉਥੇ ਖੜੇ ਲੋਕਾਂ ਦੇ ਕਪੜੇ ਭਿੱਜ ਗਏ। ਭਾਈ ਸੁਬੇਗ ਸਿੰਘ ਨੇ ਦੋ ਹੱਥ ਜੋੜੇ ਤੇ ਕਿਹਾ ਕਿ ਹੇ ਮੇਰੇ ਵਾਹਿਗੁਰੂ! ਤੇਰਾ ਕੋਟਾਨ ਕੋਟ ਸ਼ੁਕਰ ਹੈ, ਮੇਰੇ ਬੱਚੇ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭ ਗਈ।

ਇਸ ਤੋਂ ਬਾਅਦ ਭਾਈ ਸੁਬੇਗ ਸਿੰਘ ਨੂੰ ਚਰਖੜੀ ਉੱਪਰ ਚਾੜ੍ਹਿਆ ਗਿਆ। ਉਸ ਨੂੰ ਵੀ ਪੁੱਤਰ ਦੀ ਤਰ੍ਹਾਂ ਤੂੰਬੇ-ਤੂੰਬੇ ਕਰਕੇ ਸ਼ਹੀਦ ਕਰ ਦਿੱਤਾ ਗਿਆ। ਇਸ ਦੀ ਰਸਨਾ ਵਿਚੋਂ ਵੀ ਗੁਰੂ ਗੁਰੂ ਦੀ ਆਵਾਜ਼ ਆਉਂਦੀ ਪਈ ਸੀ। ਦੋਹਾਂ ਪਿਉ-ਪੁੱਤਰਾਂ ਨੂੰ ਚਰਖੜੀ 'ਤੇ ਚਾੜ੍ਹਿਆ ਗਿਆ।

ਖ਼ਾਲਸੇ ਨੂੰ ਜੰਗਲ ਵਿਚ ਪਤਾ ਲੱਗਾ ਕਿ ਸੁਬੇਗ ਸਿੰਘ ਤੇ ਸ਼ਹਿਬਾਜ਼ ਸਿੰਘ ਦੋਨੋਂ ਪਿਉ-ਪੁੱਤਰ ਚਰਖੜੀ 'ਤੇ ਚਾੜ੍ਹੇ ਗਏ ਹਨ। ਇਹ ਸੁਣ ਕੇ ਉਹ ਇੰਨੇ ਬੀਰ ਰਸ ਵਿਚ ਆਏ ਕਿ ਉਹਨਾਂ ਲਾਹੌਰ 'ਤੇ ਹਮਲਾ ਕਰ ਦਿੱਤਾ। ਉਸ ਵੇਲੇ ਸਭ ਨੇ ਅਰਦਾਸ ਕੀਤੀ ਕਿ ਸੁਬੇਗ ਸਿੰਘ ਦੀ ਸਿੱਖੀ ਰਹਿ ਗਈ, ਸ਼ਹਿਬਾਜ਼ ਸਿੰਘ ਦਾ ਸਿਦਕ ਰਹਿ ਗਿਆ।ਸਾਰੇ ਸਿੱਖ ਜਗਤ ਨੇ ਦੋਨੋਂ ਪਿਉਂ-ਪੁੱਤਰਾਂ ਨੂੰ ਅਰਦਾਸ ਵਿਚ ਸਦਾ ਲਈ ਸ਼ਾਮਿਲ ਕਰ ਲਿਆ।

ਇਹ ਸਨ ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ, ਜਿੰਨ੍ਹਾਂ ਨੂੰ ਚਰਖੜੀਆਂ 'ਤੇ ਚਾੜ੍ਹਿਆ ਗਿਆ, ਪਰ ਉਹ ਸਿਦਕ ਤੋਂ ਡੋਲੇ ਨਹੀਂ। ਗੁਰਮੁਖੋ। ਆਉ ਆਪਣੇ ਬੱਚਿਆਂ ਨੂੰ ਵੀ ਸਿੱਖੀ ਦੀ ਦਾਤ ਗੁਰੂ ਤੋਂ ਦੁਆਈਏ। ਉਹਨਾਂ ਦੇ ਹਿਰਦੇ ਵਿਚ ਕਿਤੇ ਭਾਈ ਸ਼ਹਿਬਾਜ਼ ਸਿੰਘ ਵਰਗੀ ਦ੍ਰਿੜ੍ਹਤਾ ਆ ਜਾਏ। ਕਦੀ ਭਾਈ ਸੁਬ਼ੇਗ ਸਿੰਘ ਵਰਗਾ ਸਿਦਕ ਆ ਜਾਏ। ਦੁਨੀਆਂ ਦਾ ਸਾਜ਼ੋ-ਸਾਮਾਨ ਸਦਾ ਨਹੀਂ ਰਹਿਣਾ ਤੇ ਜਿਹੜੀ ਚਮੜੀ ਦੀ ਨੁਮਾਇਸ਼ ਅਸੀਂ ਥਾਂ-ਥਾਂ 'ਤੇ ਕਰਦੇ ਹਾਂ, ਇਸ ਚੰਮੜੀ ਨੇ ਵੀ ਇਕ ਦਿਨ ਗ਼ਰਕ ਹੋ ਜਾਣਾ ਹੈ। ਕਈ ਲੋਕ ਸਿਦਕ ਨਾਲ ਚੰਮ ਦਾ ਤੂੰਬਾ-ਤੂੰਬਾ ਕਰਵਾ ਜਾਂਦੇ ਹਨ। ਅਜਿਹੇ ਲੋਕਾਂ ਨੂੰ ਅਸੀਂ ਰੋਜ਼ ਅਰਦਾਸ ਰਾਹੀਂ ਯਾਦ ਕਰਦੇ ਹਾਂ। ਧੰਨ ਧੰਨ ਸ੍ਰੀ ਗੁਰੂ ਗਰੰਥ ਸਹਿਬ ਜੀ ਮੇਹਰ ਕਰਨ। ਏਨੀਆਂ ਬੇਨਤੀਆਂ ਪ੍ਰਵਾਨ ਕਰਨਾ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

# ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਜੁੜ ਬੈਠੇ ਸਤਿਕਾਰ ਯੋਗ ਸਤਿਸੰਗੀ ਜਨੋਂ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰਮੁਖੋ! ਅੱਜ ਆਪਾਂ ਇਹ ਵਿਚਾਰ ਕਰਨੀ ਹੈ ਕਿ ਜਿਨ੍ਹਾਂ ਗੁਰੂ ਸਵਾਰਿਆਂ ਨੇ ਤਸੀਹੇ ਜਰ ਲਏ, ਪਰ ਉਹਨਾਂ ਨੇ ਆਪਣੇ ਧਰਮ ਤੋਂ ਮੂੰਹ ਨਹੀਂ ਮੋੜਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਇਹੋ ਜਿਹੇ ਧਰਮੀਆਂ ਦੇ ਜੀਵਨ ਬਾਰੇ ਦਸਿਆ ਹੈ ਕਿ ਇਹਨਾਂ ਨੇ ਧਰਮ ਨੂੰ ਕਿਵੇਂ ਕਮਾਇਆ ਹੈ ਤੇ ਕਿਉਂ ਉਹ ਧਰਮ ਨਹੀਂ ਹਾਰੇ।

ਦੇਖੋ, ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਦੋ ਸ਼ਬਦ ਉਹਨਾਂ ਨੇ ਆਪਣੀ ਜ਼ਿੰਦਗੀ ਵਿਚ ਕਦੀ ਨਹੀਂ ਭੁੱਲੇ। ਦੋ ਸ਼ਬਦਾਂ 'ਤੇ ਸਾਰੀ ਜ਼ਿੰਦਗੀ ਉਹਨਾਂ ਪਹਿਰਾ ਦਿੱਤਾ। ਇਕ ਸ਼ਬਦ ਸੀ ਨਾਮ ਤੇ ਦੂਜਾ ਸੀ ਰਜ਼ਾਅ। ਇਕ ਤਾਂ ਉਹ ਨਾਮ ਨੂੰ ਦ੍ਰਿੜ੍ਹ ਕਰਦੇ ਰਹੇ ਤੇ ਦੂਸਰਾ ਉਹ ਪ੍ਰਮਾਤਮਾ ਦੀ ਰਜ਼ਾ ਵਿਚ, ਮਾਲਕ ਦੇ ਹੁਕਮ ਨੂੰ ਸਤਿ ਕਰਕੇ ਮੰਨਦੇ ਰਹੇ।

ਗੁਰੂ ਨਾਨਕ ਸਾਹਿਬ ਜੀ ਨੇ ਸ੍ਰੀਰਾਗੁ ਦੇ ਅੰਦਰ ਇਕ ਅੰਮ੍ਰਿਤ ਬਚਨ ਦਰਜ ਕੀਤਾ ਹੈ। ਉਸ ਦੇ ਵਿਚ ਧਰਮ ਕਮਾਉਣ ਵਾਲੇ ਤੇ ਧਰਮ ਕਿਵੇਂ ਕਮਾਇਆ ਜਾਂਦਾ ਹੈ, ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਇਸ ਦੇ ਬਾਰੇ ਸ਼ਬਦ ਕਹੇ। ਕਹਿੰਦੇ ਹਨ ਜਿਸ ਬੰਦੇ ਨੇ ਆਪਣੇ ਅੰਦਰ ਈਮਾਨ ਪੈਦਾ ਕਰਨਾ ਹੈ ਤਾਂ ਉਸ ਦੇ ਕੋਲ ਤਿੰਨ ਚੀਜ਼ਾਂ ਹੋਣੀਆਂ ਚਾਹੀਦੀਆਂ ਹਨ।

ਮਹਾਰਾਜ ਨੇ ਮੁਖ਼ਾਤਬ ਇਕ ਜ਼ਿਮੀਂਦਾਰ ਨੂੰ ਕੀਤਾ ਹੈ। ਪਹਿਲੀ ਗੱਲ, ਜੇ ਧਰਮ ਦੀ ਫ਼ਸਲ ਲੈਣੀ ਹੈ ਤਾਂ ਤੇਰੇ ਕੋਲ ਚੰਗੀ ਜ਼ਮੀਨ ਹੋਣੀ ਚਾਹੀਦੀ ਹੈ। ਧਰਤੀ ਤੋਂ ਬਿਨਾਂ ਕਦੀ ਵੀ ਕੋਈ ਫ਼ਸਲ ਪ੍ਰਫੁੱਲਿਤ ਨਹੀਂ ਹੁੰਦੀ। ਦੂਜੀ, ਜੇਕਰ ਫ਼ਸਲ ਧਰਮ ਦੀ ਨਿਕਲਣੀ ਹੈ, ਤਾਂ ਤੇਰੇ ਕੋਲ ਬੀਜ ਹੋਵੇ ਧਰਮ ਦਾ। ਤੀਜੀ ਗੱਲ, ਬੀਜੇ ਹੋਏ ਬੀਜ ਨੂੰ ਤੂੰ ਆਪਣੇ ਵਲੋਂ ਪਾਣੀ ਦਿੰਦਾ ਹੋਵੇਂ। ਧਰਤੀ, ਬੀਜ ਅਤੇ ਪਾਣੀ, ਤਿੰਨ ਗੱਲਾਂ ਦਾ ਹੋਣਾ ਅਤੀ ਅਵੱਸ਼ਕ ਹੈ, ਫਿਰ ਹੀ ਈਮਾਨ ਪੈਦਾ ਹੁੰਦਾ ਹੈ। ਸਤਿਗੁਰੂ! ਕੀ ਇਸ ਧਰਤੀ ਵਿਚ ਬੀਜ ਪਾਈਏ ਤਾਂ ਧਰਤੀ ਵਿਚੋਂ ਈਮਾਨ ਦੀ ਫ਼ਸਲ ਨਿਕਲੇਗੀ ? ਕੀ ਧਰਤੀ ਬਗ਼ੀਚਿਆਂ ਵਿਚੋਂ ਪੁੰਗਰਦਾ ਹੈ? ਸਤਿਗੁਰੂ ਨੇ ਉਥੇ ਬਾਣੀ ਵਿਚ ਕਿਹਾ ਹੈ–

*ਅਮਲੁ ਕਰਿ ਧਰਤੀ*

ਆਪਣੇ ਆਚਰਣ ਨੂੰ, ਆਪਣੀ ਉੱਚੀ ਕਰਨੀ ਨੂੰ ਸੱਜਣਾ! ਤੂੰ ਧਰਤੀ ਦੀ ਤਰ੍ਹਾਂ ਵਰਤ। ਉਸ ਧਰਤੀ ਵਿਚ ਗੁਰੂ ਦੇ ਸ਼ਬਦ ਦਾ ਬੀਜ ਪਾ-

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ*
*ਸਚ ਕੀ ਆਬ ਨਿਤ ਦੇਹਿ ਪਾਣੀ॥*

ਤੇਰੇ ਕੋਲ ਆਚਰਣ ਦੀ ਧਰਤੀ ਹੋਵੇ, ਗੁਰੂ ਦੇ ਸ਼ਬਦ ਦਾ ਬੀਜ ਹੋਵੇ ਤੇ ਇਸ ਬੀਜ ਨੂੰ ਪ੍ਰਫੁੱਲਿਤ ਕਰਨਾ ਹੈ ਤਾਂ ਸੱਚ ਦਾ ਪਾਣੀ ਦੇਵੀਂ। ਸੱਚ ਦੇ ਪਾਣੀ ਤੋਂ ਬਿਨਾਂ ਧਰਮ ਪ੍ਰਫੁੱਲਿਤ ਨਹੀਂ ਹੋ ਸਕਦਾ-

*ਹੋਇ ਕਿਰਸਾਣੁ*

ਫਿਰ ਤੂੰ ਜ਼ਿਮੀਂਦਾਰ ਬਣੇਂਗਾ। ਫ਼ਸਲ ਕਿਹੜੀ ਨਿਕਲੇਗੀ?

*ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥*

ਸਤਿਗੁਰੂ! ਜੋ ਧਰਮ ਦੀ ਵਿਆਖਿਆ ਕਰੇ, ਕੀ ਉਹ ਧਰਮੀ ਨਹੀਂ? ਹਜ਼ੂਰ ਨੇ ਅਗਲੀ ਤੁੱਕ ਵਿਚ ਕਿਹਾ-

*ਮਤੁ ਜਾਣ ਸਹਿ ਗਲੀ ਪਾਇਆ॥*

ਮਤਾਂ ਭੁਲੇਖੇ ਵਿਚ ਰਹੇਂ ਕਿ ਗੱਲ ਕਰਨ ਦੇ ਨਾਲ ਹੀ ਨਾਲ ਮੈਂ ਧਰਮੀ ਬਣ ਜਾਣਾ ਹੈ-

*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥*
*(ਅੰਗ ੨੪)*

ਗੱਲ ਤੂੰ ਧਰਮ ਦੀ ਕਰਦਾ ਹੈਂ ਤੇ ਹੰਕਾਰ ਤੈਨੂੰ ਚਾਰ ਟਕਿਆਂ ਦਾ ਤੇ ਆਪਣੀ ਸੁੰਦਰਤਾ ਦਾ ਹੈ। ਮਹਾਰਾਜ! ਫਿਰ ਧਰਮੀ ਕਿਵੇਂ ਬਣਿਆ ਜਾਵੇ? ਹਜ਼ੂਰ ਕਹਿੰਦੇ ਹਨ ਕਿ ਲੋਕ ਗੁਰੂ ਦੀ ਗੱਲ ਸੁਣਦੇ ਹਨ, ਗੁਰੂ ਦੀ ਗੱਲ ਵਿਚਾਰਦੇ ਹਨ, ਪਰ ਧੰਨ ਗੁਰੂ ਗ੍ਰੰਥ ਸਾਹਿਬ ਫ਼ਰਮਾਂਦੇ ਹਨ ਕਿ ਕੇਵਲ ਸੁਣ ਲੈਣਾ, ਕਹਿ ਲੈਣਾ, ਕਿਤੇ ਇਸ ਤਰ੍ਹਾਂ ਦੀ ਬਿਰਤੀ ਨਾ ਹੋ ਜਾਵੇ ਕਿ ਇਕ ਡੱਡੂ ਜੜ੍ਹਾਂ ਵਿਚ ਬੈਠਾ ਰਹਿੰਦਾ ਹੈ ਤੇ ਭੰਵਰਾ ਰੋਜ਼ ਸੁਗੰਧੀ ਮਾਣ ਕੇ ਗੁੰਜਾਰ ਪਾਉਂਦਾ ਹੈ ਤੇ ਉਸ

ਗੁੰਜਾਰ ਦਾ ਭਾਵ ਇਹ ਹੈ ਕਿ ਜਿਸ ਫੁੱਲ ਦੀ ਜੜ੍ਹ ਥੱਲੇ ਤੂੰ ਬੈਠਾ ਹੈਂ, ਇਸ ਦੇ ਕੋਲ ਕੋਮਲਤਾ ਤੇ ਸੁਗੰਧੀ ਹੈ। ਜੇ ਤੈਨੂੰ ਸੂਝ ਦਿੱਤੀ ਹੈ ਤਾਂ ਚਿੱਕੜ ਨੂੰ ਛੱਡ ਕੇ ਇਸ ਦੀ ਸੁਗੰਧੀ ਨਾਲ ਸਾਂਝ ਪਾ। ਸਾਹਿਬ ਕਹਿੰਦੇ ਹਨ-

*ਮਤੁ ਜਾਣ ਸਹਿ ਗਲੀ ਪਾਇਆ॥*
*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥*
*ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥*
*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ*

ਗੁਰੂ ਭੰਵਰਾ ਰੋਜ਼ ਆਪਣੇ ਮੁਖ ਤੋਂ ਬਾਣੀ ਬੋਲਦਾ ਹੈ ਤੇ ਧਰਮ ਦੀ ਵਿਆਖਿਆ ਕਰਨ ਵਾਲਾ ਸੁਣਦਾ ਜ਼ਰੂਰ ਹੈ, ਪਰ ਉਸ ਦੀ ਸਮਝ ਨਹੀਂ ਰੱਖਦਾ-

*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥*
*(ਅੰਗ ੨੪)*

ਇਸ ਦਾ ਭਾਵ ਹੈ ਕਿ ਧਰਮ ਕੇਵਲ ਗੱਲਾਂ ਨਾਲ ਨਹੀਂ ਕਮਾਇਆ ਜਾਂਦਾ। ਇਸ ਵਿਚ ਤਿੰਨ ਗੱਲਾਂ ਹੋਣੀਆਂ ਜ਼ਰੂਰੀ ਹਨ - ਆਚਰਣ ਹੋਵੇ, ਗੁਰੂ ਦੇ ਸ਼ਬਦ ਦੀ ਕਮਾਈ ਹੋਵੇ ਅਤੇ ਸੱਚ ਦੇ ਉੱਤੇ ਪਹਿਰਾ ਦਿੱਤਾ ਹੋਵੇ। ਫਿਰ ਕਿਹੜੀ ਚੀਜ਼ ਹੈ ਜਿਸ ਕਰਕੇ ਗੁਰਮੁਖਾਂ ਨੇ ਧਰਮ ਨਹੀਂ ਹਾਰਿਆ ? ਸਤਿਗੁਰੂ ਕਹਿੰਦੇ ਹਨ ਕਿ ਉਹ ਧਰਮੀ ਜਦੋਂ ਧਰਮ ਕਮਾਉਣ ਤੁਰਦੇ ਹਨ ਤਾਂ ਪਹਿਲੀ ਗੱਲ, ਉਹਨਾਂ ਨੂੰ ਨਾਮ ਉਪਰ ਪੂਰਾ ਵਿਸ਼ਵਾਸ ਹੁੰਦਾ ਹੈ ਕਿ ਭਾਵੇਂ ਕਿੰਨਾ ਵੀ ਜ਼ੁਲਮ ਦਾ ਝੱਖੜ ਝੁਲ ਜਾਵੇ ਪਰ ਨਾਮ ਸਾਡੇ ਅੰਦਰ ਨੂੰ ਅਡੋਲਤਾ ਬਖ਼ਸ਼ੇਗਾ। ਦੂਜੀ ਗੱਲ, ਉਹਨਾਂ ਨੂੰ ਯਕੀਨ ਹੈ ਕਿ ਸਾਡੇ ਕੋਲ ਸਾਈਂ ਦਾ ਹੁਕਮ ਹੈ ਤੇ ਨਾਮ ਨੂੰ ਮੰਨਣ ਵਾਲਾ ਫਿਰ ਧਰਮ ਨੂੰ ਪਾਲ ਜਾਂਦਾ ਹੈ।ਸਤਿਗੁਰੂ ਕਹਿੰਦੇ ਹਨ ਕਿ ਅਕਸਰ ਬੰਦਾ ਜਦੋਂ ਸਾਰੇ ਸਾਥ ਛੱਡ ਜਾਣ ਤਾਂ ਡੋਲ ਜਾਂਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਕ ਇਨਸਾਨ ਜਿਹੜਾ ਧਰਮ ਨਹੀਂ ਹਾਰਦਾ, ਪਹਿਲੀ ਗੱਲ ਇਹ ਕਿ ਜੇਕਰ ਉਸ ਉਪਰ ਮੁਸ਼ਕਲ ਆ ਜਾਏ ਅਤੇ ਉਸ ਮੁਸੀਬਤ ਵੇਲੇ ਆਪਣੇ ਹੀ ਮੂੰਹ ਫੇਰ ਲੈਣ ਤੇ ਉਸ ਨੂੰ ਨਾਮ ਚੇਤੇ ਆ ਜਾਏ ਤਾਂ ਫਿਰ ਮੁਸ਼ਕਲ ਵਿਚ ਫਸਿਆ ਹੋਇਆ ਧਰਮ ਨਹੀਂ ਹਾਰਦਾ-

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

*(ਅੰਗ ੭੦)*

ਤਤੀ ਵਾਉ ਦਾ ਅਰਥ ਹੈ ਉਹਨਾਂ ਦਾ ਅੰਦਰ ਡੋਲੇ ਨਾ। ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਉਹਨਾਂ ਉਪਰ ਗੁਰੂ ਦੀ ਮਿਹਰ ਹੈ। ਗੁਰੂ ਅਰਜਨ ਦੇਵ ਜੀ ਨੇ ਧਰਮ ਨਹੀਂ ਹਾਰਿਆ, ਅਡੋਲ ਰਹੇ। ਗੁਰੂ ਤੇਗ਼ ਬਹਾਦਰ ਜੀ ਨੇ ਧਰਮ ਹੇਤ ਸਾਕਾ ਕੀਤਾ ਪਰ ਧਰਮ ਨਹੀਂ ਹਾਰਿਆ। ਜਿਸ ਦਿਨ ਗੁਰੂ ਕਲਗੀਧਰ ਜੀ ਨੂੰ ਪੁੱਛਦੇ ਹਾਂ ਤਾਂ ਆਪ ਫ਼ਰਮਾਂਦੇ ਹਨ ਕਿ ਜਿਹੜਾ ਧਰਮ ਗੁਰੂ ਨਾਨਕਸਾਹਿਬ ਵੇਲੇ ਪੰਛੀ ਬਣ ਕੇ ਉੱਡ ਗਿਆ ਹੈ, ਉਸ ਉੱਡੇ ਹੋਏ ਧਰਮ ਦੀ ਮਰਿਆਦਾ ਨੂੰ ਦੁਬਾਰਾ ਮੈਂ ਕਾਇਮ ਕਰਨ ਆਇਆ ਹਾਂ। ਮੇਰੇ ਗੁਰੂ ਕਲਗੀਧਰ ਜੀ ਦੇ ਦੋ ਪਿਆਰੇ ਸਿੱਖ ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਆਪ ਨੇ ਉਹਨਾਂ ਦਾ ਕਿੰਨਾ ਕੁ ਮਾਨ ਕੀਤਾ। ਚਮਕੌਰ ਦੀ ਗੜ੍ਹੀ ਹੈ। ਗੁਰੂ ਦੇ ਸਿੱਖ ਰਾਤ ਨੂੰ ਥੱਕੇ ਹੋਏ ਪਏ ਹਨ। ਅਨੰਦਪੁਰ ਨੂੰ ਘੇਰੇ ਪਏ ਹਨ, ਪਰ ਪ੍ਰਵਾਹ ਨਹੀਂ ਕੀਤੀ। ਸਰਸਾ ਦੇ ਪਾਣੀ ਨੇ ਰੋੜਿਆ, ਪਰ ਬਹਾਅ ਵਿਚੋਂ ਵੀ ਬਚ ਕੇ ਕਲਗੀਧਰ ਦੇ ਚਰਨਾਂ ਨਾਲ ਜੁੜੇ ਰਹੇ।

ਜਦੋਂ ਚਮਕੌਰ ਦੀ ਗੜ੍ਹੀ ਵਿਚੋਂ ਆਏ ਤੇ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਰਾਤ ਨੂੰ ਉਹ ਪਏ ਤਾਂ ਗੁਰੂ ਜੀ ਨੇ ਦੇਖਿਆ ਕਿ ਉਹ ਮਰਜੀਵੜੇ ਹਨ, ਜਿਨ੍ਹਾਂ ਨੇ ਆਪਣੇ ਧਰਮ ਨੂੰ ਨਹੀਂ ਹਾਰਿਆ ਤੇ ਧਰਮ ਨੂੰ ਪਰਪੱਕ ਕਰਕੇ ਅੱਗੇ ਤੁਰਦੇ ਪਏ ਹਨ। ਉਥੇ ਫਿਰ ਇਕ ਵਿਦਵਾਨ ਲਿਖਦਾ ਹੈ ਕਿ ਰਾਤ ਸੁੱਤਿਆਂ ਦੀ ਧਰਮੀਆਂ ਦੀ ਜੈਕਾਰ ਹੋਣੀ ਹੈ ਤੇ ਪਾਪੀ ਨੂੰ ਦੰਡ ਮਿਲਣਾ ਹੈ। ਹਜ਼ੂਰ ਦੇਖ ਰਹੇ ਹਨ ਕਿ ਥੱਕੇ ਟੁੱਟਿਆਂ ਦੇ ਸਾਫੇ ਲੱਥੇ ਹੋਏ ਹਨ ਤੇ ਕੇਸ ਖਿਲਰੇ ਪਏ ਹਨ। ਕਲਗੀਧਰ ਪਾਤਿਸ਼ਾਹ ਨੇ ਇਕ-ਇਕ ਸਿੱਖ ਦਾ ਸਾਫਾ ਲੈ ਕੇ ਉਹਨਾਂ ਦੇ ਸੀਸ 'ਤੇ ਰਖਿਆ। ਕਿਸੇ ਦੇ ਕੇਸ ਜੇ ਮਿਟੀ ਨਾਲ ਭਰੇ ਹਨ ਤਾਂ ਉਹਨਾਂ ਨੂੰ ਸਾਫ਼ ਕੀਤਾ ਹੈ। ਜੇ ਕਿਸੇ ਦੇ ਸਿਰ ਥੱਲਿਉਂ ਘੋੜੇ ਦੀ ਕਾਠੀ ਨਿਕਲੀ ਹੈ ਤਾਂ ਉਸ ਨੂੰ ਸਰਕਾ ਕੇ ਸਿਰ ਥੱਲੇ ਕਰ ਦਿੱਤੀ ਹੈ ਤੇ ਗੁਰਮੁਖੋ! ਜਦੋਂ ਸਿੱਖਾਂ ਦੇ ਪੈਰਾਂ ਦੀਆਂ ਤਲੀਆਂ ਵੇਖੀਆਂ ਤੇ ਉਹਨਾਂ ਨਾਲ ਲਗੀ ਹੋਈ ਖ਼ਾਕ ਤੇ ਛਾਲੇ ਵੇਖੇ ਤਾਂ ਧਰਮ ਕਮਾਉਣ ਵਾਲੇ ਤੇ ਧਰਮ ਦੇ ਜੇਤੂ ਸੂਰਮਿਆਂ ਦੀ ਖ਼ਾਕ ਵੀ ਗੁਰੂ ਨੇ ਆਪਣੇ ਮੱਥੇ 'ਤੇ ਲਾਈ। ਕਿਸੇ ਸ਼ਾਇਰ ਦੇ ਬੋਲ ਹਨ-

***ਸਾਫੇ ਕਭੀ ਸਿੰਘੋਂ ਕੇ ਉਠਾਤੇ ਥੇ ਜ਼ਮੀਂ ਸੇ।***
***ਕੇਸ ਇਨ ਕੇ ਝਾੜੇ ਲੀ ਖ਼ਾਕ ਉਨ ਕੀ ਜ਼ਮੀਂ ਸੇ।***
***ਤਰਤੀਬ ਦੀ ਹਰ ਚੀਜ਼ ਕੋ ਲਾ ਲਾ ਕੇ ਕਹੀਂ ਸੇ।***
***ਜਿਨ ਸਿੰਘੋਂ ਨੇ ਕਲ ਮੌਤ ਕੇ ਸਾਹਮਨੇ ਥਾ ਉਤਰਨਾ।***
***ਕਲ ਸੁਬਾਅ ਥਾ ਜਿਨ ਖ਼ਾਲਸੋਂ ਨੇ ਜੰਗ ਮੇਂ ਮਰਨਾ।***

ਇਹਨਾਂ ਸਿੰਘਾਂ ਨੇ ਧਰਮ ਨਹੀਂ ਹਾਰਿਆ। ਕਲਗੀਧਰ ਜੀ ਨੇ ਆਪਣੇ ਪੁੱਤਰਾਂ ਨੂੰ ਵੇਖਿਆ। ਉਹ ਸ਼ਾਇਰ ਕਹਿੰਦਾ ਹੈ ਕਿ ਦੋਹਾਂ ਬੱਚਿਆਂ ਨੂੰ ਵੇਖ ਕੇ ਕਲਗੀਧਰ ਨੇ ਇਕ ਬਚਨ ਕਿਹਾ ਸੀ। ਕਹਿਣ ਲੱਗੇ-

*ਸੋਏ ਹੂਏ ਬੱਚੋਂ ਕੋ ਕਹਾ ਸਿਰ ਕੋ ਪਕੜ ਕਰ।*
*ਚਲ ਦੋਗੇ ਅੱਬਾ ਕੋ ਮੁਸੀਬਤ ਮੇਂ ਜਕੜ ਕਰ।*
*ਜ਼ਿੰਦਗੀ ਲਿਖੀ ਕਿਸਮਤ ਨੇ ਉਜੜ ਕਰ।*
*ਫਿਰ ਮਿਲਨੇ ਕਾ ਵਾਅਦਾ ਕੀਆ ਜਾਊ ਬਿਛੜ ਕਰ।*
*ਥੇ ਚਾਰ ਅਬ ਦੋ ਹੀ ਸਾਥ ਯਿਹ ਭੀ ਨਾ ਹੋਂਗੇ।*
*ਹਮ ਸ਼ੁਕਰ ਕਰੇਂਗੇ ਅਗਰ ਯਿਹ ਭੀ ਨਾ ਹੋਂਗੇ।*

ਮੇਰੇ ਪੁੱਤਰਾਂ ਨੇ ਧਰਮ ਨਹੀਂ ਹਾਰਿਆ। ਜਦੋਂ ਛੋਟੇ ਬੇਟਿਆਂ ਨੂੰ ਨੀਂਹਾਂ ਵਿਚ ਖਲ੍ਹਾਰਨ ਲਗੇ ਹਨ ਤਾਂ ਕਹਿਣ ਲੱਗੇ ਕਿ ਅੱਜ ਤੁਹਾਡੀ ਆਵਾਜ਼ ਬੰਦ ਹੋ ਜਾਏਗੀ। ਤੁਸੀਂ ਸਦਾ ਲਈ ਖ਼ਤਮ ਹੋ ਜਾਉਗੇ ਤਾਂ ਉਹਨਾਂ ਸ਼ਬਦ ਬੋਲੇ-

*ਸੱਚ ਕੋ ਮਿਟਾਉਗੇ ਤੋ ਮਿਟੋਗੇ ਜਹਾਂ ਸੇ।*
*ਡਰਤਾ ਨਹੀਂ ਅਕਾਲ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*

ਜੇ ਤੁਸੀਂ ਇਹ ਕਹੋ ਕਿ ਔਰੰਗਜ਼ੇਬ ਸ਼ਹਿਨਸ਼ਾਹ ਹੈ, ਪਰ ਜਿਸ ਦੇ ਲੜ ਸਾਡੇ ਬਾਪੂ ਨੇ ਸਾਨੂੰ ਲਾਇਆ ਹੈ, ਉਹ ਔਰੰਗਜ਼ੇਬ ਵਰਗਿਆਂ ਦੀ ਵੀ ਪ੍ਰਵਾਹ ਨਹੀਂ ਕਰਦਾ-

*ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਮੇਂ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਖ਼ੁਦਾ ਕੀ ਜ਼ੁਬਾਨ ਸੇ।*

ਜਦੋਂ ਉਹਨਾਂ ਦਾ ਅੰਤਲਾ ਸਮਾਂ ਆਇਆ ਤਾਂ ਕਹਿਣ ਲੱਗੇ-

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿਖੀ ਕੀ ਨੀਵ ਹਮ ਹੈਂ ਸਿਰੋਂ ਪੇ ਉਠਾ ਚਲੇ।*
*ਗੁਰਿਆਈ ਕਾ ਕਿੱਸਾ ਜਹਾਂ ਮੇਂ ਬਨਾ ਚਲੇ।*
*ਗੱਦੀ ਸੇ ਤਖ਼ਤ ਬਸ ਕੌਮ ਅਬ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ।*
*ਇਸ ਕੇ ਬਾਅਦ ਥੋੜੀ ਹੀ ਦੇਰ ਥੀ।*
*ਬਸਤੀ ਸਰਹੰਦ ਸ਼ਹਿਰ ਈਂਟੋਂ ਕਾ ਢੇਰ ਥੀ।*

ਗੁਰੂ ਦੇ ਲਾਲ ਧਰਮ ਨਹੀਂ ਹਾਰੇ।

ਬਾਬਾ ਬੰਦਾ ਸਿੰਘ ਬਹਾਦਰ ਗੁਰੂ ਦਾ ਬੰਦਾ ਬਣ ਕੇ ਆਇਆ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਕਲਗੀਧਰ ਦੇ ਚਰਨਾਂ ਵਿਚੋਂ ਅੰਮ੍ਰਿਤਪਾਨ ਕੀਤਾ ਹੈ। ਗੁਰੂ ਜੀ ਨੇ ਉਸ ਨੂੰ ਪੰਜ ਤੀਰ ਦਿੱਤੇ। ਨਾਲ ਗੁਰੂ ਦੇ ਸਿੱਖ ਘੱਲੇ। ਬਾਬਾ ਬੰਦਾ ਬਹਾਦਰ ਸਿੰਘ ਨੇ ਸਰਹੰਦ ਨੂੰ ਗ਼ਰਕ ਕੀਤਾ। 1716 ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਹੁੰਦੀ ਹੈ। ਉਸ ਵੇਲੇ ਆਪ ਉਹਨਾਂ ਨੇ ਧਰਮ ਨਹੀਂ

ਹਾਰਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਫੜ ਕੇ ਬਾਦਸ਼ਾਹ ਫ਼ਰਖ਼ਸੀਅਰ ਦੇ ਸਾਹਮਣੇ ਦਿਲੀ ਪਹੁੰਚੇ ਹਨ। ਬਾਬਾ ਜੀ ਨੂੰ ਪਿੰਜਰੇ ਵਿਚ ਕੈਦ ਕੀਤਾ ਗਿਆ। ਇਹਨਾਂ ਦੇ ਕੋਲ ਇਕ ਨੰਗੀ ਤਲਵਾਰ ਲੈ ਕੇ ਸਿਪਾਹੀ ਖੜਾ ਹੈ। ਸਿੰਘਾਂ ਦੇ ਸਿਰ ਨੇਜ਼ਿਆਂ 'ਤੇ ਟੰਗੇ ਹੋਏ ਸਨ। ਸਿੱਖਾਂ ਦੇ ਸਿਰਾਂ ਨਾਲ ਗੱਡੇ ਭਰੇ ਹੋਏ ਸਨ। ਇਹਨਾਂ ਨੇ ਇਕ ਮਰੀ ਹੋਈ ਬਿਲੀ ਬਾਂਸ ਦੇ ਉਪਰ ਟੰਗੀ ਹੋਈ ਸੀ। ਇਸ ਦ੍ਾ ਮਤਲਬ ਇਹ ਸੀ ਕਿ ਸਿੱਖ ਤਾਂ ਕੀ, ਅਸੀਂ ਸਿੱਖਾਂ ਦੇ ਘਰਾਂ ਦੀਆਂ ਬਿਲੀਆਂ ਵੀ ਮਾਰ ਦਿੱਤੀਆਂ ਹਨ।

ਜਿਹੜਾ ਵੀ ਸ਼ਹਾਦਤ ਦਾ ਜਾਮ ਪੀਣ ਆਉਂਦਾ ਸੀ, ਉਸ ਦੇ ਮੂੰਹ ਵਿਚੋਂ ਵਾਹਿਗੁਰੂ ਸ਼ਬਦ ਨਿਕਲਦਾ ਸੀ। 100-100 ਸਿੱਖ ਰੋਜ਼ ਸ਼ਹੀਦ ਹੁੰਦੇ ਸਨ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦਾ ਸਮਾਂ ਆਇਆ ਤਾਂ ਸੰਨ 1716 ਹੈ। ਇਹਨਾਂ ਨੂੰ ਸ਼ਹੀਦ ਕਰਨ ਲਗੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਦੋ ਪੁੱਤਰ ਸਨ। ਪਹਿਲਾਂ ਇਕ ਬੇਟੇ ਨੂੰ ਲਿਆਂਦਾ ਗਿਆ। 4 ਸਾਲ ਉਸ ਦੀ ਉਮਰ ਹੈ। ਉਸ ਦੇ ਤਨ ਦੇ ਬਸਤਰ ਉਤਾਰੇ ਗਏ। ਪਹਿਲੀ ਗੱਲ ਕਹੀ ਗਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਕਿ ਆਪਣੇ ਬੇਟੇ ਨੂੰ ਆਪਣੇ ਹੱਥੀਂ ਕਤਲ ਕਰ। ਬਾਬਾ ਜੀ ਬੋਲੇ, ਇਹ ਨਹੀਂ ਹੋ ਸਕਦਾ। ਉਸ ਵੇਲੇ ਬਾਬਾ ਜੀ ਦੇ ਸਾਹਮਣੇ 4 ਸਾਲ ਦਾ ਬੱਚਾ ਲਿਆਂਦਾ ਗਿਆ। ਨਵਾਬ ਕਹਿੰਦਾ ਹੈ ਕਿ ਬਾਪ ਦੇ ਸਾਹਮਣੇ ਹੀ ਬੱਚੇ ਦੇ ਦੋ ਟੁਕੜੇ ਕਰ ਦਿੱਤੇ ਜਾਣ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਉਹਨਾਂ ਦੇ ਬੱਚੇ ਦਾ ਪੇਟ ਚੀਰ ਕੇ ਉਸ ਦੇ ਤੜਫਦੇ ਕਲੇਜੇ ਨੂੰ ਉਨ੍ਹਾਂ ਦੇ ਮੂੰਹ ਵਿਚ ਤੁੰਨਿਆ ਗਿਆ ਪਰ ਬਾਬਾ ਜੀ ਨੇ ਧਰਮ ਨਹੀਂ ਹਾਰਿਆ। ਦੇਖਣ ਵਾਲਿਆਂ ਦੀਆਂ ਅੱਖਾਂ ਵਿਚ ਨੀਰ ਭਰ ਗਿਆ। ਨੇਤਰ ਬੰਦ ਕਰਕੇ ਕੇਵਲ ਅਕਾਲ ਪੁਰਖ ਦਾ ਸ਼ੁਕਰ ਕੀਤਾ ਕਿ ਮੇਰੇ ਦਾਤਿਆ! ਤੂੰ ਕ੍ਰਿਪਾ ਕੀਤੀ ਤੇ ਮੇਰੇ ਸਿਦਕ ਨੂੰ ਨਿਭਾ ਦਿੱਤਾ।

ਹੁਣ ਬੰਦਾ ਸਿੰਘ ਬਹਾਦਰ ਦੀ ਵਾਰੀ ਆਈ। ਉਹਨਾਂ ਨੇ ਪੁੱਛਿਆ ਕਿ ਤੂੰ ਕਿਹੋ ਜਹੀ ਮੌਤ ਮਰਨਾ ਚਾਹੁੰਦਾ ਹੈਂ? ਬਾਬਾ ਜੀ ਕਹਿਣ ਲਗੇ ਕਿ ਜੇ ਡੋਲਣਾ ਹੁੰਦਾ ਤਾਂ ਪੁੱਤਰ ਦਾ ਕਲੇਜਾ ਮੂੰਹ ਵਿਚ ਪਾਉਂਦਾ। ਕਹਿਣੇ ਲਗੇ-

***ਜਿਵ ਤੂੰ ਮਰਨਾ ਚਾਹਉ ਤਿਉ ਮਰਵਾਇਉ।***

ਜਿਵੇਂ ਤੂੰ ਕਲ ਨੂੰ ਮਰਨਾ ਚਾਹੁੰਦਾ ਹੈਂ, ਉਹੋ ਜਿਹੀ ਮੌਤ ਮੈਨੂੰ ਮਾਰੀਂ। ਬਾਬਾ ਬੰਦਾ ਸਿੰਘ ਬਹਾਦਰ ਬੜੇ ਸੋਹਣੇ ਸਨ। ਇਕੋ ਦਮ ਤੇਜ਼ ਹਥਿਆਰ ਲੈ ਕੇ ਬਾਬਾ ਜੀ ਦੀ ਇਕ ਅੱਖ ਚੀਰ ਕੇ ਬਾਹਰ ਕੱਢ ਦਿੱਤੀ। ਜਦੋਂ ਅੱਖ ਬਾਹਰ ਕੱਢੀ ਤਾਂ ਮੁੱਖ ਵਿਚੋਂ ਆਵਾਜ਼ ਨਿਕਲੀ ਸਤਿਗੁਰੂ! ਤੇਰਾ ਕੋਟਾਨ ਕੋਟ ਸ਼ੁਕਰ ਹੈ। ਕ੍ਰਿਪਾ ਕਰੀਂ, ਮੇਰੇ ਗ਼ਰੀਬ ਦੀ ਰੱਖ ਲਈਂ। ਫਿਰ ਦੂਜੀ ਅੱਖ ਵੀ ਕੱਢ ਦਿੱਤੀ। ਦੋਨੋਂ ਨੇਤਰ ਬਾਹਰ ਪਏ ਹਨ, ਪਰ ਬਾਬਾ ਜੀ ਨੇ ਧਰਮ ਨਹੀਂ ਹਾਰਿਆ।

ਬਾਬਾ ਜੀ ਦਾ ਚੌਕੜਾ ਖੁਲ੍ਹਵਾਇਆ ਗਿਆ ਤੇ ਚੌਕੜਾ ਖੁਲ੍ਹਵਾਉਣ ਤੋਂ ਬਾਅਦ ਜਦੋਂ ਲੱਤਾਂ ਸਿੱਧੀਆਂ ਕੀਤੀਆਂ ਗਈਆਂ ਤਾਂ ਖੱਬੀ ਲੱਤ ਇਕੋ ਦਮ ਤਿੱਖੇ ਟੋਕੇ ਦੇ ਨਾਲ ਵੱਢ ਕੇ ਵਖਰੀ ਕਰ ਦਿੱਤੀ। ਫਿਰ ਦੋਵੇਂ ਬਾਹਾਂ ਕੱਟੀਆਂ। ਫਿਰ ਜਿਹੜੀ ਇਕ ਲੱਤ ਬਚੀ ਸੀ, ਉਹ ਵੀ ਕੱਟ ਦਿੱਤੀ।

ਬਾਬਾ ਬੰਦਾ ਸਿੰਘ ਬਹਾਦਰ ਅਜੇ ਤੱਕ ਅਡੋਲ ਸਨ। ਕੋਇਲੇ ਗਰਮ ਕੀਤੇ ਗਏ। ਬਾਬ ਜੀ ਦੀਆਂ ਗਰਮ ਕੋਲਿਆਂ ਨਾਲ ਮਾਸ ਦੀਆਂ ਬੋਟੀਆਂ ਨੋਚ ਨੋਚ ਕੇ ਸਰੀਰ ਤੋਂ ਲਾਹ ਲਈਆਂ। ਸਾਈਂ ਦੇ ਰੰਗ ਵਿਚ ਰੱਤਾ ਬਾਬਾ ਬੰਦਾ ਸਿੰਘ ਬਹਾਦਰ ਸ਼ਹਾਦਤ ਦਾ ਜਾਮ ਪੀ ਗਿਆ। ਜਿਹੜੇ ਸਿੱਖ ਨਾਲ ਸ਼ਹੀਦ ਕੀਤੇ ਗਏ ਸਨ, ਉਹਨਾਂ ਨੂੰ ਵੇਖ ਕੇ ਫ਼ਰਖ਼ਸੀਅਰ ਕਲਪ ਉਠਿਆ। ਕਹਿੰਦਾ ਹੈ, ਹੱਦ ਹੋ ਗਈ, ਕਿਹੜੀ ਮਿੱਟੀ ਦੇ ਬਣੇ ਹਨ। ਮਰਦੇ ਪਏ ਹਨ, ਪਰ ਕੋਈ ਚਿਹਰੇ 'ਤੇ ਸ਼ਿਕਨ ਨਹੀਂ, ਨਾ ਹੀ ਡੋਲ ਰਹੇ ਹਨ। ਇਸ ਦੇ ਇਕ ਅਹਿਲਕਾਰ ਨੇ ਕਿਹਾ ਕਿ ਜੇਕਰ ਤੂੰ ਦੇਖਣਾ ਚਾਹੁੰਦਾ ਹੈਂ ਕਿ ਕਿਉਂ ਨਹੀਂ ਡੋਲਦੇ ਤਾਂ ਆ ਮੈਂ ਤੈਨੂੰ ਇਕ ਨਜ਼ਾਰਾ ਦਿਖਾਵਾਂ।

ਚਾਰ ਸਿੱਖ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਵੱਖ ਵੱਖ ਉਮਰ ਵਾਲੇ ਤੇ ਵੱਖ-ਵੱਖ ਇਲਾਕੇ ਦੇ ਰਹਿਣ ਵਾਲੇ ਜੇਲ੍ਹ ਵਿਚ ਬੰਦ ਸਨ। ਇਕ ਬੱਚਾ ਸੀ, ਜਿਸ ਦੀ ਉਮਰ 10 ਸਾਲ ਸੀ। ਦੂਜੇ ਦੀ ਉਮਰ 17 ਸਾਲ ਸੀ। ਤੀਸਰੇ ਦੀ ਉਮਰ ਭਰ ਜੁਆਨੀ ਦੀ ਸੀ ਅਤੇ ਚੌਥਾ 65 ਸਾਲ ਦਾ ਬਜ਼ੁਰਗ ਸੀ। ਚਾਰੇ ਕਈ ਦਿਨਾਂ ਦੇ ਭੁੱਖੇ ਸਨ। ਦੋ ਰੋਟੀਆਂ ਉਹਨਾਂ ਵਲ ਸੁੱਟੀਆਂ ਗਈਆਂ। ਰੋਟੀਆਂ ਬੱਚੇ ਦੇ ਕੋਲ ਡਿੱਗੀਆਂ। ਉਸ ਨੇ ਉਹ ਰੋਟੀਆਂ ਚੁੱਕੀਆਂ ਤੇ 17 ਸਾਲ ਵਾਲੇ ਕੋਲ ਲੈ ਗਿਆ ਤੇ ਕਹਿਣ ਲੱਗਾ, ਵੀਰਨੇ! ਮੇਰੀ ਉਮਰ ਅਜੇ ਛੋਟੀ ਹੈ, ਮੈਂ ਲੜ ਨਹੀਂ ਸਕਦਾ। ਤੂੰ ਕਿੰਨੇ ਦਿਨਾਂ ਦਾ ਭੁੱਖਾ ਹੈਂ। ਦੋਵੇਂ ਰੋਟੀਆਂ ਤੂੰ ਖਾ ਲੈ। ਮੇਰੇ ਗੁਰੂ ਤੇਰੇ ਸਰੀਰ ਨੂੰ ਤਾਕਤ ਦੇਣਗੇ। ਬਾਹਰ ਨਿਕਲੀਂ ਤੇ ਜ਼ਾਲਮ ਦਾ ਟਾਕਰਾ ਕਰੀਂ।

17 ਸਾਲ ਦੀ ਉਮਰ ਵਾਲੇ ਸਿੱਖ ਨੇ ਰੋਟੀਆਂ ਲਿਜਾ ਕੇ ਨੌਜਵਾਨ ਸਿੱਖ ਨੂੰ ਦਿੱਤੀਆਂ ਤੇ ਕਿਹਾ, ਮੇਰੇ ਵੀਰ! ਮੈਨੂੰ ਅਜੇ ਤਕ ਨੇਜ਼ੇਬਾਜ਼ੀ ਦੀ ਜਾਚ ਨਹੀਂ। ਮੈਂ ਬੰਦੂਕ ਵੀ ਨਹੀਂ ਚਲਾ ਸਕਦਾ। ਮੇਰੇ ਕੋਲ ਘੋੜ ਅਸਵਾਰੀ ਵਾਲਾ ਵੀ ਗੁਣ ਨਹੀਂ। ਐ ਫੜ ਦੋ ਰੋਟੀਆਂ, ਤੂੰ ਖਾ ਲੈ। ਕਈ ਦਿਨਾਂ ਦਾ ਤੂੰ ਭੁੱਖਾ ਹੈਂ। ਅਸੀਂ ਮਰ ਜਾਈਏ ਭੁੱਖ ਨਾਲ, ਕੋਈ ਗੱਲ ਨਹੀਂ, ਪਰ ਇਹ ਰੋਟੀਆਂ ਤੂੰ ਖਾ ਲੈ ਤੇ ਬਾਹਰ ਜਾ ਕੇ ਬੰਦੂਕ ਦੇ ਨਿਸ਼ਾਨੇ ਨਾਲ, ਤੀਰਾਂ ਦੇ ਨਿਸ਼ਾਨੇ ਨਾਲ ਜ਼ਾਲਮ ਨੂੰ ਵਿੰਨ੍ਹ ਸੁੱਟ। ਕਹਿੰਦੇ ਹਨ, ਉਸ ਨੌਜਵਾਨ ਨੇ ਰੋਟੀਆਂ ਲਈਆਂ ਤੇ ਬਜ਼ੁਰਗ ਸਿੱਖ ਕੋਲ ਲੈ ਗਿਆ ਤੇ ਕਹਿਣ ਲੱਗਾ, ਬਾਪੂ ਜੀ! ਪੁੱਤਰ ਜਵਾਨ ਹੋਣ ਤੇ ਪਿਤਾ ਭੁੱਖਾ ਬੈਠਾ ਹੋਵੇ, ਇਹ ਬੜੀ ਸ਼ਰਮ ਵਾਲੀ ਗੱਲ ਹੈ। ਕੋਈ ਗੱਲ ਨਹੀਂ, ਅਸੀਂ ਕੁਝ ਦਿਨ ਭੁੱਖ ਕਟ ਸਕਦੇ ਹਾਂ, ਜਵਾਨ ਹਾਂ। ਇਹ ਦੋ ਰੋਟੀਆਂ ਹਨ, ਰਜ ਕੇ ਖਾ ਬਾਪੂ। ਚਾਰ ਦਿਨ ਤੇਰੇ ਹੋਰ ਨਿਕਲ ਜਾਣਗੇ।

ਕਹਿੰਦੇ ਹਨ, ਉਸ ਬਜ਼ੁਰਗ ਦੀਆਂ ਅੱਖਾਂ ਭਰ ਆਈਆਂ। ਰੋਟੀਆਂ ਫੜੀਆਂ ਤੇ ਕਹਿਣ ਲੱਗਾ, ਮੇਰੇ ਬੱਚਿਓ! ਮੈਂ ਕੁਰਬਾਨ ਹਾਂ ਤੁਹਾਡੇ ਤੋਂ। ਇਹ ਕੌਮ ਕਦੀ ਵੀ ਨਹੀਂ ਮਰ ਸਕਦੀ। ਜਿਹੜੀ ਭਾਵਨਾ ਅੱਜ ਤੁਸਾਂ ਪ੍ਰਗਟ ਕੀਤੀ ਹੈ, ਮੈਂ ਇਸ ਤੋਂ ਕੁਰਬਾਨ ਹਾਂ। ਮੇਰੇ ਬੱਚਿਓ! ਆਉ, ਮੈਂ ਇਹਨਾਂ ਦੇ ਹਿੱਸੇ ਕਰ ਦਿੰਦਾ ਹਾਂ, ਤੁਸੀਂ ਤਿੰਨੇ ਰੱਜ ਕੇ ਖਾਉ। ਤੁਸੀਂ ਮੇਰੀ ਕੌਮ ਦਾ ਭਵਿਖ ਹੋ। ਮੈਂ ਤੁਰ ਜਾਵਾਂ ਕੋਈ ਗੱਲ ਨਹੀਂ, ਪਰ ਤੁਸੀਂ ਜੀਉਂਦੇ ਰਹੋਗੇ ਤਾਂ ਮੇਰੀ ਕੌਮ ਸਦਾ ਲਈ ਜੀਉਂਦੀ ਰਹੇਗੀ। ਉਸ ਨੇ ਕਿਹਾ ਕਿ ਸਿਦਕ ਹੀ ਆਪਸੀ ਪ੍ਰੇਮ ਹੈ। ਇਹ ਵੇਖ ਕੇ ਫ਼ਰੁਖ਼ਸੀਅਰ ਨੇ ਮੂੰਹ ਵਿਚ ਉਂਗਲਾਂ ਪਾ ਲਈਆਂ। ਬਾਬਾ ਬੰਦਾ ਸਿੰਘ ਜੀ ਸ਼ਹੀਦ ਹੋ ਗਏ ਪਰ ਉਹਨਾਂ ਸਿਦਕ ਤੇ ਧਰਮ ਨਹੀਂ ਹਾਰਿਆ।

ਗੁਰਮੁਖੋ! ਕਦੀ ਹਕੀਕਤ ਰਾਏ ਦਾ ਇਤਿਹਾਸ ਪੜ੍ਹੋ। ਭਾਈ ਨੰਦ ਲਾਲ ਜੀ ਪੁਰੀ ਇਹਨਾਂ ਦੇ ਦਾਦਾ ਜੀ ਸਨ। ਗੁਰੂ ਨਾਨਕ ਸਾਹਿਬ ਸਿਆਲਕੋਟ ਗਏ ਤਾਂ ਇਹਨਾਂ ਦੇ ਘਰ ਰਹੇ ਸਨ। ਸ਼ਬਦ ਕਹੇ ਸਨ — ਨੰਦ ਲਾਲ! ਜੇ ਸਿੱਖੀ ਕਮਾਉਣੀ ਹੈ ਤਾਂ ਸਿਦਕ ਨਾਲ ਬਾਣੀ ਪੜ੍ਹਿਉ, ਸੇਵਾ ਕਰਿਉ ਤੇ ਕੇਸ ਨਾ ਕਟਿਉ। ਹਕੀਕਤ ਰਾਏ ਪੜ੍ਹਦੇ ਪਏ ਸਨ ਮੌਲਵੀ ਪਾਸੋਂ। ਬੱਚਿਆਂ ਨੇ ਹਿੰਦੂ ਦੇਵੀ ਦੇਵਤਿਆਂ ਲਈ ਮਾੜੇ ਸ਼ਬਦ ਵਰਤੇ ਤਾਂ ਹਕੀਕਤ ਰਾਏ ਨੇ ਕਿਹਾ ਕਿ ਧਰਮ ਸਭ ਨੂੰ ਆਪਣਾ ਪਿਆਰਾ ਹੁੰਦਾ ਹੈ। ਜੇ ਕੋਈ ਇਹੋ ਜਹੇ ਸ਼ਬਦ ਬੀਬੀ ਫ਼ਾਤਮਾ ਤੇ ਮੁਹੰਮਦ ਸਾਹਿਬ ਬਾਰੇ ਕਹੇ ਤਾਂ ਕੀ ਤੁਸੀਂ ਜਰ ਲਉਗੇ? ਬੱਚਿਆਂ ਨੇ ਮੌਲਵੀ ਨੂੰ ਦੱਸਿਆ ਤੇ ਮੌਲਵੀ ਨੇ ਜ਼ਕਰੀਆਂ ਖ਼ਾਂ ਨੂੰ ਦੱਸਿਆ।

ਹਕੀਕਤ ਰਾਏ ਨੂੰ ਗ੍ਰਿਫ਼ਤਾਰ ਕੀਤਾ ਗਿਆ। ਉਸ ਨੂੰ ਕਿਹਾ ਗਿਆ ਕਿ ਇਸਲਾਮ ਕਬੂਲ ਕਰ ਨਹੀਂ ਤਾਂ ਕਤਲ ਕੀਤਾ ਜਾਏਂਗਾ। ਕਹਿੰਦੇ ਹਨ, ਹਕੀਕਤ ਰਾਏ ਨੇ ਆਪਣਾ ਸਿਰ ਅੱਗੇ ਕਰਕੇ ਕਿਹਾ ਕਿ ਲਉ ਮੇਰਾ ਸਿਰ ਹਾਜ਼ਰ ਹੈ, ਸਿਰ ਕੱਟ ਦਿਉ ਪਰ ਇਸਲਾਮ ਮੈਨੂੰ ਕਬੂਲ ਨਹੀਂ।

ਇਕ ਹੋਰ ਵਾਕਿਆ ਹੈ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਬਾਰੇ। ਪੰਜਾ ਸਾਹਿਬ ਦੇ ਸਾਕੇ ਨਾਲ ਭਾਈ ਪ੍ਰਤਾਪ ਸਿੰਘ ਦਾ ਸੰਬੰਧ ਹੈ। ਭਾਈ ਪ੍ਰਤਾਪ ਸਿੰਘ ਦੀ ਘਰਵਾਲੀ ਦਾ ਨਾਮ ਸੀ ਬੀਬੀ ਹਰਨਾਮ ਕੌਰ। ਉਸ ਵੇਲੇ ਉਹ ਆਪਣੇ ਪਤੀ ਤੋਂ ਕੁਝ ਕੁ ਦੂਰੀ 'ਤੇ ਲਾਈਨ ਉਪਰ ਬੈਠੀ ਸੀ।ਉਸ ਜੋ ਕੁਝ ਅੱਖਾਂ ਨਾਲ ਦੇਖਿਆ, ਉਹੋ ਕੁਝ ਲਿਖਾਇਆ ਸੀ ਗਿਆਨੀ ਭਜਨ ਸਿੰਘ ਨੂੰ ।

ਇਹ ਘਟਨਾ ਗੁਰੂ ਦੇ ਬਾਗ਼ ਦੇ ਮੋਰਚੇ ਦੀ ਹੈ। ਜੇਲ੍ਹ ਵਿਚ ਸਿੱਖਾਂ ਨੂੰ ਲਿਜਾ ਰਹੇ ਸਨ।ਭੁੱਖੇ ਭਾਣੇ ਸਨ। ਭਾਈ ਕਰਮ ਸਿੰਘ ਉਹ ਹਨ ਜਿਨ੍ਹਾਂ ਦੇ ਪਿਤਾ ਅਨੰਦਪੁਰ ਸਾਹਿਬ ਦੇ ਮਹੰਤ ਸਨ। ਕੀਰਤਨ ਬੜਾ ਸੋਹਣਾ ਕਰਦੇ ਸਨ ਭਾਈ ਕਰਮ ਸਿੰਘ। ਜਿਸ ਦਿਨ ਪੰਜਾ ਸਾਹਿਬ ਦਾ ਸਾਕਾ ਹੋਇਆ, ਉਸ ਦਿਨ ਭਾਈ ਕਰਮ ਸਿੰਘ ਗੁਰਦੁਆਰੇ ਜਾ ਕੇ ਨਿਸ਼ਕਾਮ ਕੀਰਤਨ ਕਰ ਰਹੇ ਸਨ।

ਸਟੇਸ਼ਨ ਮਾਸਟਰ ਹਿੰਦੂ ਵੀਰ ਸੀ। ਉਸ ਨੂੰ ਕਿਹਾ ਕਿ ਜਿਸ ਦਿਨ ਸਿੰਘਾਂ ਦੀ ਗੱਡੀ ਇਥੋਂ ਲੰਘੇ, ਤੂੰ ਸਾਨੂੰ ਦੱਸਣਾ ਹੈ ਕਿਉਂਕਿ ਅਸੀਂ ਆਪਣੇ ਭੁੱਖੇ ਭਾਣੇ ਵੀਰਾਂ ਨੂੰ ਲੰਗਰ ਤਿਆਰ ਕਰਕੇ ਜ਼ਰੂਰ ਛਕਾਉਣਾ ਹੈ।

ਜਿਸ ਦਿਨ ਇਹ ਕਾਰਾ ਵਾਪਰਿਆ, ਉਹ ਬੀਬੀ ਦੱਸਦੀ ਹੈ ਕਿ ਰਾਤ ਨੂੰ ਸਟੇਸ਼ਨ ਮਾਸਟਰ ਨੇ ਖ਼ਬਰ ਦਿੱਤੀ ਕਿ ਸਵੇਰੇ 8 ਵਜੇ ਗੱਡੀ ਇਥੋਂ ਲੰਘਣੀ ਹੈ। ਭਾਈ ਪ੍ਰਤਾਮ ਸਿੰਘ ਨੇ ਉਸੇ ਵੇਲੇ ਸੰਗਤ ਇੱਕਠੀ ਕੀਤੀ ਕਿ ਲੰਗਰ ਤਿਆਰ ਕਰੋ। ਅਸੀਂ ਸਵੇਰੇ ਜਾ ਕੇ ਗੱਡੀ ਰੋਕ ਕੇ ਲੰਗਰ ਛਕਾਉਣਾ ਹੈ। ਕਹਿੰਦੇ ਹਨ ਕਿ ਓਸੇ ਵੇਲੇ ਲੋਅ ਤਪਾ ਦਿੱਤੀ ਗਈ। ਲੰਗਰ ਤਿਆਰ ਹੋ ਗਿਆ। ਲੰਗਰ ਲੈ ਕੇ ਸਟੇਸ਼ਨ 'ਤੇ ਪਹੁੰਚੇ ਤੇ ਸਟੇਸ਼ਨ ਮਾਸਟਰ ਨੂੰ ਕਿਹਾ ਕਿ ਗੱਡੀ ਰੋਕ ਲਈਂ। ਉਹ ਕਹਿਣ ਲੱਗਾ ਕਿ ਮੈਨੂੰ ਮਾਫ਼ ਕਰੋ, ਮੈਂ ਇਹ ਨਹੀਂ ਕਰ ਸਕਦਾ। ਉਸ ਵੇਲੇ ਭਾਈ ਪ੍ਰਤਾਪ ਸਿੰਘ, ਭਾਈ ਕਰਮ ਸਿੰਘ ਅਤੇ ਹੋਰ ਗੁਰਸਿੱਖਾਂ ਨੇ ਇਕੱਠੇ ਹੋ ਕੇ ਕਿਹਾ ਕਿ ਜਾਂ ਤਾਂ ਮਰ ਜਾਉ ਜਾਂ ਲੰਗਰ ਛਕਾ ਕੇ ਜਾਉ। ਅਸੀਂ ਸਾਰੇਂ ਗੱਡੀ ਦੀ ਲਾਈਨ 'ਤੇ ਲੇਟ ਜਾਈਏ।

ਅਰਦਾਸ ਕਰਕੇ ਪਟੜੀ 'ਤੇ ਲੰਮੇ ਪੈ ਗਏ। ਸਟੇਸ਼ਨ ਮਾਸਟਰ ਨੇ ਕਿਹਾ ਕਿ ਏਥੋਂ ਉਠ ਜਾਉ। ਗੱਡੀ ਚੀਕਾਂ ਮਾਰਦੀ ਆ ਰਹੀ ਸੀ। ਉਸ ਗੱਡੀ ਦਾ ਡਰਾਈਵਰ ਮੁਸਲਮਾਨ ਸੀ। ਜ਼ੋਰ ਨਾਲ ਗੱਡੀ ਆ ਕੇ ਵਜੀ। ਪਹਿਲਾਂ ਭਾਈ ਕਰਮ ਸਿੰਘ ਨੂੰ ਵਜੀ ਤੇ ਪਿਛੋਂ ਭਾਈ ਪ੍ਰਤਾਪ ਸਿੰਘ ਨੂੰ ਵਜੀ। ਦੋਹਾਂ ਨੂੰ ਲਤਾੜਨ ਤੋਂ ਬਾਅਦ ਗੱਡੀ ਉਸੇ ਵੇਲੇ ਰੁਕ ਗਈ। ਜਦੋਂ ਭਾਈ ਪ੍ਰਤਾਪ ਸਿੰਘ ਕੋਲ ਸੰਗਤ ਦੌੜ ਕੇ ਗਈ ਤਾਂ ਉਹਨਾਂ ਨੇ ਆਵਾਜ਼ ਦੇ ਕੇ ਕਿਹਾ ਕਿ ਮੈਨੂੰ ਗੱਡੀ ਦੇ ਪਹੀਆਂ ਹੇਠੋਂ ਨਾ ਕੱਢਿਉ। ਜੇਕਰ ਤੁਸਾਂ ਮੈਨੂੰ ਕੱਢਿਆ ਤਾਂ ਡਰਾਈਵਰ ਨੇ ਗੱਡੀ ਭਜਾ ਲੈਣੀ ਹੈ। ਸਾਨੂੰ ਉੱਨੀ ਦੇਰ ਤੱਕ ਰਹਿਣ ਦਿਉ ਜਿੰਨੀ ਦੇਰ ਤੱਕ ਸਿੰਘਾਂ ਨੂੰ ਤੁਸੀਂ ਲੰਗਰ ਨਹੀਂ ਛਕਾ ਲੈਂਦੇ। ਭਾਈ ਕਰਮ ਸਿੰਘ ਦੋ ਤਿੰਨ ਘੰਟਿਆਂ ਬਾਅਦ ਸ਼ਹੀਦ ਹੋ ਗਏ ਅਤੇ ਭਾਈ ਪ੍ਰਤਾਪ ਸਿੰਘ ਦੋ ਦਿਨ ਜੀਉਂਦੇ ਰਹੇ।

ਜਦੋਂ ਸਿਦਕ ਵਾਲੇ ਫ਼ੈਸਲਾ ਕਰ ਲੈਣ ਤਾਂ ਫਿਰ ਗੁਰੂ ਧਰਮੀਆਂ ਦੇ ਧਰਮ ਨਿਭਾਉਂਦਾ ਹੈ। ਅੱਜ ਵੀ ਅਸੀਂ ਉਹਨਾਂ ਨੂੰ ਗੁਰਮੁਖੋ! ਰੋਜ਼ ਅਰਦਾਸ ਵਿਚ ਯਾਦ ਕਰਦੇ ਹਾਂ। ਸਾਨੂੰ ਸਭ ਨੂੰ ਚਾਹੀਦਾ ਹੈ ਕਿ ਅਸੀਂ ਵੀ ਧਰਮੀ ਬਣੀਏ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

# ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਜੁੜ ਬੈਠੀ ਸਤਿਕਾਰ ਯੋਗ ਸਾਧਸੰਗਤ ਜੀਉ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰਮੁਖੋ! ਜਦੋ ਅਸੀਂ ਇਹ ਸ਼ਬਦ ਪੜ੍ਹਦੇ ਹਾਂ ਕਿ ਗੁਰਦੁਆਰਿਆਂ ਦੀ ਸੇਵਾ ਲਈ ਜਿਨ੍ਹਾਂ ਕੁਰਬਾਨੀਆਂ ਕੀਤੀਆਂ ਤਾਂ ਉਸ ਸਮੇਂ ਸਾਡੀਆਂ ਅੱਖਾਂ ਦੇ ਸਾਹਮਣੇ ਸ੍ਰੀ ਹਰਿਮੰਦਰ ਸਾਹਿਬ ਦੇ ਇਤਿਹਾਸ ਤੋਂ ਲੈ ਕੇ ਜਾਂ ਇਉਂ ਕਹਿ ਲਉ, ਨਾਨਕ ਮੱਤੇ ਦੇ ਇਤਿਹਾਸ ਤੋਂ ਲੈ ਕੇ ਸੰਨ ੮4 ਤਕ ਦੇ ਹੋਏ ਜਿੰਨੇ ਵੀ ਗੁਰੂ ਘਰ ਦੇ ਲਈ ਕੁਰਬਾਨੀਆਂ ਕਰਨ ਵਾਲੇ ਸ਼ਹੀਦ ਹਨ, ਉਹਨਾਂ ਦੀ ਕੀਤੀ ਘਾਲਣਾ ਪਰਤੱਖ ਤੌਰ 'ਤੇ ਸਾਡੇ ਸਾਹਮਣੇ ਆ ਜਾਂਦੀ ਹੈ।

ਸਿੱਖ ਦੇ ਅੰਦਰ ਦੀ ਇਕ ਬਿਰਤੀ ਹੈ। ਜਿਥੇ ਉਹ ਗੁਰੂ ਗੰਥ ਸਾਹਿਬ ਜੀ ਦੀ ਬਾਣੀ ਦਾ ਸਤਿਕਾਰ ਕਰਦਾ ਹੈ, ਜਿਥੇ ਉਹ ਗੁਰਦੁਆਰਿਆਂ ਵਿਚ ਝਾੜੂ ਮਾਰਨ ਦੀ, ਭਾਂਡੇ ਸਾਫ਼ ਕਰਨ ਦੀ, ਬਾਬਾ ਜੀ ਦੇ ਰੁਮਾਲਿਆਂ ਦੀ ਸੇਵਾ ਕਰਦਾ ਹੈ, ਉਥੇ ਜਦੋਂ ਕਿਤੇ ਗੁਰੂ ਘਰ ਦੀ ਮਰਿਆਦਾ ਦਾ ਪ੍ਰਸ਼ਨ ਖੜਾ ਹੋ ਜਾਵੇ ਤਾਂ ਉਸੇ ਗੁਰੂ ਘਰ ਦੀ ਸੇਵਾ ਨੂੰ ਗੁਰਮਤਿ ਅਨੁਸਾਰ ਸਕਾਰਥਾ ਕਰਨ ਲਈ ਆਪਣੇ ਸਿਰ ਧੜ ਦੀ ਬਾਜ਼ੀ ਵੀ ਲਾ ਦਿੰਦਾ ਹੈ।

ਧੰਨ ਗੁਰੂ ਨਾਨਕ ਸੱਚੇ ਪਾਤਿਸ਼ਾਹ ਨੇ ਸਾਡੇ 'ਤੇ ਬੜੀ ਕ੍ਰਿਪਾ ਕੀਤੀ ਹੈ। ਅਸਲ ਵਿਚ ਜਿਸ ਅਸਥਾਨ 'ਤੇ ਵੀ ਸਾਡਾ ਬਾਬਾ ਬੈਠ ਜਾਂਦਾ ਸੀ, ਉਹ ਅਸਥਾਨ ਭਾਗਾਂ ਵਾਲਾ ਹੋ ਜਾਂਦਾ ਸੀ। ਇਸ ਨੂੰ ਅਸੀਂ ਇਉਂ ਸਮਝ ਲਈਏ ਕਿ ਭਾਵੇਂ ਉਹ ਅਸਥਾਨ ਹੋਵੇ, ਧਰਤੀ ਹੋਵੇ, ਮਿਟੀ ਹੋਵੇ ਜਾਂ ਸਿੱਖ ਦਾ ਸਰੀਰ ਹੋਵੇ, ਗੁਰਮਤਿ ਵਿਚ ਸਭ ਥਾਵਾਂ ਨੂੰ ਪ੍ਰਵਾਨ ਕੀਤਾ ਗਿਆ ਹੈ। ਇਕ ਤਾਂ ਉਹ ਅਸਥਾਨ ਹੈ ਜਿਥੇ ਸਾਡੇ ਬਾਬੇ ਦੇ ਚਰਨ ਪਏ, ਉਸ ਅਸਥਾਨ ਨੂੰ ਅਸੀਂ ਭਾਗਾਂ ਵਾਲਾ ਕਹਿੰਦੇ ਹਾਂ। ਦੂਜਾ ਅਸਥਾਨ ਉਹ ਹੈ ਜਿਥੇ ਸਿੱਖ ਸ਼ਬਦ ਦੀ ਕਮਾਈ ਕਰਦਾ ਹੈ ਤੇ ਉਸੇ ਸ਼ਬਦ ਦੀ ਕਮਾਈ ਨਾਲ ਗੁਰੂ ਉਸ ਦੇ ਅੰਦਰ ਵਸ ਜਾਂਦਾ ਹੈ, ਉਦੋਂ ਉਸ ਦੇ ਹਿਰਦੇ ਦਾ ਅਸਥਾਨ ਭਾਗਾਂ ਵਾਲਾ ਹੋ ਜਾਂਦਾ ਹੈ। ਹਜ਼ੂਰ ਕਹਿੰਦੇ ਹਨ-

***ਸਾ ਧਰਤੀ ਭਈ ਹਰਿਆਵਲੀ***

ਉਹ ਧਰਤੀ ਹਰੀਆਵਲੀ ਹੈ, ਭਾਗਾਂ ਵਾਲੀ ਹੈ। ਕਿਹੜੀ ?

*ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*

ਜਿਥੇ ਮੇਰਾ ਸਤਿਗੁਰੂ ਆ ਕੇ ਬੈਠ ਜਾਵੇ। ਕਹਿੰਦੇ ਹਨ, ਕੇਵਲ ਧਰਤੀ ਹੀ ਭਾਗਾਂ ਵਾਲੀ ਨਹੀਂ-

*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*
*(ਅੰਗ ੩੧੦)*

ਜਿਨ੍ਹਾਂ ਵੀ ਜੀਵਾਂ ਨੇ ਉਸ ਧਰਤੀ 'ਤੇ ਜਾ ਕੇ ਗੁਰੂ ਦੇ ਦੀਦਾਰ ਕੀਤੇ ਹਨ, ਉਹ ਜੀਵ ਵੀ ਭਾਗਾਂ ਵਾਲੇ ਬਣ ਗਏ। ਗੁਰੂ ਰਾਮਦਾਸ ਜੀ ਫ਼ਰਮਾਂਦੇ ਹਨ-

*ਜਿਥੈ ਜਾਇ ਬਹੇ ਮੇਰਾ ਸਤਿਗੁਰੂ*

ਜਿਸ ਥਾਂ 'ਤੇ ਮੇਰਾ ਸਤਿਗੁਰੂ ਜਾ ਕੇ ਬੈਠ ਜਾਏ-

*ਸੋ ਥਾਨੁ ਸੁਹਾਵਾ ਰਾਮ ਰਾਜੇ॥*

ਉਹ ਅਸਥਾਨ ਸੁਹਾਵਣਾ ਹੋ ਜਾਂਦਾ ਹੈ, ਭਾਗਾਂ ਵਾਲਾ ਹੋ ਜਾਂਦਾ ਹੈ।

*ਗੁਰਸਿਖੀ ਸੋ ਥਾਨੁ ਭਾਲਿਆ*

ਗੁਰਸਿੱਖਾਂ ਉਹ ਅਸਥਾਨ ਲੱਭ ਲਿਆ ਹੈ ਅਤੇ ਜਦੋਂ ਉਸ ਅਸਥਾਨ ਦਾ ਪਤਾ ਲੱਗਾ ਤਾਂ ਉਹਨਾਂ ਪਹਿਲਾ ਕੰਮ ਇਹ ਕੀਤਾ ਕਿ ਉਸ ਅਸਥਾਨ ਦੀ ਮਿੱਟੀ ਚੁੱਕ ਕੇ ਆਪਣੇ ਮੱਥੇ 'ਤੇ ਲਾਈ-

*ਲੈ ਧੂਰਿ ਮੁਖਿ ਲਾਵਾ॥*
*ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥*

ਉਹਨਾਂ ਦੀ ਕੀੜੀ ਕਮਾਈ ਸਫਲੀ ਹੋ ਗਈ ਜਿਨ੍ਹਾਂ ਨੇ ਗੁਰੂ ਗੁਰੂ ਜਪਿਆ। ਸਾਹਿਬ ਕਹਿੰਦੇ ਹਨ-

*ਜਿਨ੍ ਨਾਨਕੁ ਸਤਿਗੁਰੁ ਪੂਜਿਆ*

ਇਕ ਅਸਥਾਨ ਉਹ ਸੀ ਜਿਸ ਨੂੰ ਲੱਭ ਕੇ ਸਿੱਖਾਂ ਨੇ ਉਸ ਅਸਥਾਨ ਦੀ ਚਰਨ ਧੂੜ ਆਪਣੇ ਮੱਥੇ 'ਤੇ ਲਾਈ ਅਤੇ ਉਹ ਭਾਗਾਂ ਵਾਲੇ ਹੋ ਗਏ ਅਤੇ ਜਿਨ੍ਹਾਂ ਮੇਰੇ ਬਾਬੇ ਦੇ ਅਸਥਾਨ ਨੂੰ ਲੱਭ ਕੇ ਉਸ ਨੂੰ ਪੂਜਿਆ, ਉਹ ਪੂਜਣ ਵਾਲੇ ਵੀ ਪੂਜਣ ਯੋਗ ਹੋ ਗਏ-

*ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥*

*(ਆਸਾ ਦੀ ਵਾਰ)*

ਦੇਖੋ, ਹਜ਼ੂਰ ਜਿਥੇ ਵੀ ਗਏ ਹਨ, ਉਥੇ ਗੁਰੂ-ਅਸਥਾਨ ਹੋਂਦ ਵਿਚ ਆਉਣ ਦੇ ਤਿੰਨ ਕਾਰਨ ਹਨ। ਪਹਿਲਾ, ਜਿਸ ਧਰਤੀ ਉੱਤੇ ਸਤਿਗੁਰੂ ਜੀ ਦਾ ਆਗਮਨ ਹੋਇਆ, ਉਸ ਧਰਤੀ ਨੂੰ ਵੀ ਸਿੱਖਾਂ ਨੇ ਭਾਵਨਾ ਨਾਲ ਮੰਨਿਆ ਤੇ ਉਸ ਅਸਥਾਨ ਨੂੰ ਪੂਜਿਆ। ਦੂਜਾ, ਜਿਸ ਥਾਂ 'ਤੇ ਗੁਰੂ ਜੀ ਨੇ ਕਿਸੇ ਸਿੱਖ ਨੂੰ ਉਪਦੇਸ਼ ਦਿੱਤਾ ਜਾਂ ਕੇਂਦਰ ਬਣਾ ਕੇ ਗੁਰਮਤਿ ਦੀ ਮਰਿਆਦਾ ਕਾਇਮ ਕੀਤੀ ਤਾਂ ਸਿੱਖ ਨੇ ਉਸ ਥਾਂ ਨੂੰ ਵੀ ਪੂਜਿਆ। ਤੀਜਾ, ਗੁਰਮਤਿ ਵਿਚ ਪ੍ਰਸਿੱਧ ਹੈ ਕਿ ਜਿਸ ਥਾਂ 'ਤੇ ਗੁਰੂ ਜੀ ਨੇ ਆਪਣੇ ਸਰੀਰਕ ਚੋਲੇ ਨੂੰ ਤਿਆਗਿਆ ਜਾਂ ਕੋਈ ਕੌਤਕ ਕੀਤਾ ਤਾਂ ਸਿੱਖ ਨੇ ਉਹ ਥਾਂ ਵੀ ਪੂਜਣ ਯੋਗ ਬਣਾ ਦਿੱਤੀ।

ਸ੍ਰੀ ਨਨਕਾਣਾ ਸਾਹਿਬ ਦੀ ਧਰਤੀ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਨਾਲ ਪੂਜਣ ਯੋਗ ਹੋ ਗਈ। ਕਰਤਾਰਪੁਰ ਦੀ ਧਰਤੀ 'ਤੇ ਮੇਰੇ ਬਾਬੇ ਨੇ ਸਿੱਖੀ ਦੀ ਮਰਿਆਦਾ ਕਾਇਮ ਕੀਤੀ। ਖਡੂਰ ਸਾਹਿਬ ਦੀ ਧਰਤੀ 'ਤੇ ਗੁਰੂ ਅੰਗਦ ਦੇਵ ਜੀ ਨੇ ਰਹਿਮਤ ਦਾ ਮੀਂਹ ਵਸਾਇਆ। ਗੋਇੰਦਵਾਲ ਸਾਹਿਬ ਦੀ ਧਰਤੀ, ਜਿਸ ਨੂੰ ਭੱਟਾਂ ਨੇ ਕਿਹਾ ਹੈ ਕਿ ਗੋਇੰਦਵਾਲ ਇਸ ਤਰ੍ਹਾਂ ਹੈ ਜਿਵੇਂ ਗੋਬਿੰਦ ਦੀ ਪੁਰੀ ਹੋਵੇ-

***ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਨ ਤੀਰਿ ਬਿਪਾਸ ਬਨਾਯਉ॥***

*(ਅੰਗ ੧੪੦੦)*

ਪਾਣੀ ਨਾਲ ਭਰਿਆ ਬਿਆਸ ਜਿਹੜਾ ਅਸਗਾਹ ਵੱਗਦਾ ਹੈ, ਉਸ ਦੇ ਕਿਨਾਰੇ 'ਤੇ ਗੁਰੂ ਅਮਰਦਾਸ ਜੀ ਨੇ ਕ੍ਰਿਪਾ ਕਰਕੇ ਗੋਇੰਦਵਾਲ ਵਸਾਇਆ, ਜੋ ਗੋਬਿੰਦਪੁਰੀ ਵਰਗਾ ਹੈ। ਉਸ ਤੋਂ ਬਾਅਦ ਸ੍ਰੀ ਅੰਮ੍ਰਿਤਸਰ ਸਾਹਿਬ ਹੋਂਦ ਵਿਚ ਆਇਆ। ਸਤਿਗੁਰੂ ਨੇ ਮਿਹਰ ਕਰਕੇ ਉਥੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਪਾਸੋਂ ਰਖਵਾਈ। ਸ੍ਰੀ ਅੰਮ੍ਰਿਤਸਰ ਸਿੱਖੀ ਦਾ ਕੇਂਦਰ ਬਣ ਗਿਆ।

ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਵਸਾਇਆ। ਕੀਰਤਪੁਰ ਸਾਹਿਬ ਗੁਰੂ ਹਰਿਗੋਬਿੰਦ ਜੀ ਨੇ ਵਸਾਇਆ। ਅਨੰਦਪੁਰ ਸਾਹਿਬ ਨੂੰ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਭਾਗ ਲਗਾਏ। ਉਹਨਾਂ ਨੇ ਚੱਕ ਨਾਨਕੀ ਨਾਮ ਦਾ ਨਗਰ ਵਸਾਇਆ। ਗੁਰੂ ਕਲਗੀਧਰ ਜੀ ਨੇ ਪਉਂਟਾ ਸਾਹਿਬ ਵਸਾਇਆ। ਇਹਨਾਂ ਸਭ ਥਾਵਾਂ 'ਤੇ ਗੁਰਦੁਆਰਾ ਸਾਹਿਬਾਨ ਹਨ। ਸਿੱਖ ਲਈ ਇਹ ਸਾਰੇ ਅਸਥਾਨ ਪੂਜਨੀਯ ਹਨ। ਮਸੰਦਾਂ ਨੇ ਗੁਰੂ ਕਾਲ ਵਿਚ ਇਹਨਾਂ ਦਾ ਪ੍ਰਬੰਧ ਕੀਤਾ। ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

*(ਅੰਗ ੧੩੬੨)*

ਇਹ ਅਸਥਾਨ ਏਨੇ ਭਾਗਾਂ ਵਾਲਾ ਹੈ ਕਿ ਸੱਤੇ ਬਲਵੰਡ ਨੂੰ ਵੀ ਸ਼ਬਦ ਕਹਿਣੇ ਪਏ ਕਿ ਗੁਰੂ ਰਾਮਦਾਸ ਜੀ-

*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*

*(ਅੰਗ ੯੬੮)*

ਦਾਤਾ! ਤੇਰੇ ਘਰ ਵਰਗਾ ਪੂਰੀ ਦੁਨੀਆਂ ਵਿਚ ਕੋਈ ਘਰ ਨਹੀਂ। ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਹੋਣ ਲੱਗਾ। ਪਹਿਲਾਂ ਸੱਤਾ ਬਲਵੰਡ ਕੀਰਤਨ ਕਰਦੇ ਸਨ। ਜਿਸ ਦਿਨ ਉਹ ਰੁਸ ਕੇ ਚਲੇ ਗਏ ਤਾਂ ਗੁਰੂ ਅਰਜਨ ਦੇਵ ਜੀ ਨੇ ਆਪ ਕੀਰਤਨ ਕੀਤਾ। ਜਦੋਂ ਉਹ ਰਬਾਬੀ ਵਾਪਸ ਆਏ ਤਾਂ ਫਿਰ ਉਹਨਾਂ ਕੀਰਤਨ ਕੀਤਾ।

ਗੁਰੂ ਕਲਗੀਧਰ ਸਾਹਿਬ ਤੱਕ ਅਸੀਂ ਵਾਚਿਆ ਹੈ ਕਿ ਕਿਸੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਿਥੀਏ ਦੀ ਔਲਾਦ ਨੇ ਵੀ ਕਬਜ਼ਾ ਕਰਨ ਦਾ ਯਤਨ ਕੀਤਾ। ਕਈ ਹੋਰ ਮਸੰਦ ਵੀ ਇਥੇ ਕਬਜ਼ਾ ਕਰਨ ਦਾ ਯਤਨ ਕਰਦੇ ਰਹੇ। ਜਿਸ ਦਿਨ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸ੍ਰੀ ਕਲਗੀਧਰ ਜੀ ਦੇ ਕਹਿਣ 'ਤੇ ਹਰਿਮੰਦਰ ਸਾਹਿਬ ਦੀ ਮਰਿਆਦਾ ਕਾਇਮ ਕੀਤੀ ਤਾਂ ਉਸ ਵੇਲੇ ਇਕ ਗੱਲ ਬੜੀ ਪ੍ਰਚਲਤ ਸੀ ਕਿ ਜਦੋਂ ਸਿੱਖ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ ਤਾਂ ਬੁਜ਼ਦਿਲ ਤੋਂ ਬੁਜ਼ਦਿਲ ਵੀ ਸ਼ੇਰਾਂ ਵਾਂਗ ਦਲੇਰ ਹੋ ਜਾਂਦੇ ਹਨ।

ਨਾਦਰ, ਜ਼ਕਰੀਆ, ਅਬਦਾਲੀ, ਕੋਈ ਵੀ ਹਾਕਮ ਆਇਆ, ਸਭ ਤੋਂ ਪਹਿਲਾਂ ਉਸ ਦੀ ਨਜ਼ਰ ਹੁੰਦੀ ਸੀ ਹਰਿਮੰਦਰ ਸਾਹਿਬ ਉਪਰ, ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਗੁਰਦੁਆਰੇ ਸਿਖਾਂ ਦੇ ਸੋਮੇ ਹਨ ਤੇ ਇਸ ਦੇ ਵਿਚੋਂ ਰੂਹਾਨੀਅਤ ਦੇ ਚਸ਼ਮੇ ਫੁੱਟਦੇ ਹਨ। ਇਥੇ ਕਥਾ-ਕੀਰਤਨ ਸੇਵਾ ਭਾਵਨਾ ਨਾਲ ਸਿੱਖ ਕਰਦੇ ਹਨ। ਸਭ ਨੇ ਆਪਣੇ ਵਲੋਂ ਪੂਰਾ ਯਤਨ ਕੀਤਾ ਕਿ ਜਿਸ ਸੋਮੇ ਤੋਂ ਸਿਖਾਂ ਨੂੰ ਤਾਕਤ ਪ੍ਰਾਪਤ ਹੁੰਦੀ ਹੈ, ਉਸ ਸੋਮੇ ਉਪਰ ਅਸੀਂ ਆਪਣਾ ਕਬਜ਼ਾ ਕਰ ਲਈਏ।

ਬੇਅੰਤ ਸਿੱਖ ਹਨ, ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਲਈ ਜਾਨਾਂ

ਵਾਰੀਆਂ। ਜਦੋਂ ਇਹ ਗੱਲ ਪ੍ਰਚਲਤ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਤੋਂ ਸਿੱਖਾਂ ਨੂੰ ਹਰ ਤਰ੍ਹਾਂ ਦੀ ਸ਼ਕਤੀ ਮਿਲਦੀ ਹੈ ਤਾਂ ਉਸ ਵੇਲੇ ਦੀਆਂ ਦੋ ਘਟਨਾਵਾਂ ਤਾਂ ਸਿੱਖ ਕਦੀ ਵੀ ਭੁੱਲ ਨਹੀਂ ਸਕਦੇ।

ਪਹਿਲੀ, ਜਿਸ ਸਮੇਂ ਮੱਸਾ ਰੰਘੜ ਵਰਗੇ ਨੇ ਜਦੋਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤਾਂ ਉਹਨਾਂ ਸਿੱਖਾਂ ਨੂੰ ਅਸੀਂ ਸਦਾ ਯਾਦ ਕਰਦੇ ਹਾਂ। ਭਾਵੇਂ ਸ੍ਰੀ ਹਰਿਮੰਦਰ ਸਾਹਿਬ ਹੋਵੇ, ਭਾਵੇਂ ਸ੍ਰੀ ਨਨਕਾਣਾ ਸਾਹਿਬ ਹੋਵੇ, ਭਾਵੇਂ ਸ੍ਰੀ ਤਰਨਤਾਰਨ ਸਾਹਿਬ ਹੋਵੇ ਤੇ ਭਾਵੇਂ ਸ੍ਰੀ ਅਕਾਲ ਤਖ਼ਤ ਸਾਹਿਬ ਹੋਵੇ, ਜਿਨ੍ਹਾਂ ਨੇ ਆਪਣੇ ਗੁਰੂ ਘਰਾਂ ਦੀ ਪਵਿੱਤ੍ਰਤਾ ਨੂੰ ਕਾਇਮ ਰੱਖਣ ਲਈ ਸ਼ਹਾਦਤ ਦੇ ਜਾਮ ਪੀਤੇ।

ਮੱਸਾ ਰੰਘੜ ਨੇ ਹਰਿਮੰਦਰ ਸਾਹਿਬ, ਜਿਥੇ ਕਦੀ ਇਲਾਹੀ ਬਾਣੀ ਦਾ ਕੀਰਤਨ ਹੁੰਦਾ ਸੀ, ਜਿਥੇ ਦਿਨ ਰਾਤ ਗੁਰਬਾਣੀ ਦੀ ਵਰਖਾ ਹੁੰਦੀ ਸੀ, ਇਸ ਪਾਪੀ ਨੇ ਉਸ ਕੀਰਤਨ ਵਾਲੇ ਪਵਿੱਤਰ ਅਸਥਾਨ 'ਤੇ ਆ ਕੇ ਆਪਣਾ ਪਲੰਘ ਡਾਹ ਲਿਆ। ਜਿਥੇ ਕਦੀ ਰਬਾਬ ਦੀ ਤੇ ਤਾਊਸ ਦੀ ਜੋੜੀ ਦੀ ਆਵਾਜ਼ ਆਉਂਦੀ ਸੀ, ਉਥੇ ਇਕ ਪਾਸੇ ਨਾਚੀਆਂ ਦੇ ਘੁੰਗਰੂਆਂ ਦੀ ਆਵਾਜ਼ ਆ ਰਹੀ ਸੀ ਤੇ ਦੂਜੇ ਪਾਸੇ ਸ਼ਰਾਬ ਦੇ ਦੌਰ ਚਲ ਰਹੇ ਸਨ। ਇਥੋਂ ਤੱਕ ਕਿ ਉਸ ਨੇ ਹਰਿਮੰਦਰ ਸਾਹਿਬ ਦੇ ਅੰਦਰ ਹੁੱਕਾ ਵੀ ਪੀਤਾ।

ਇਕ ਭਾਵਨਾ ਵਾਲਾ ਸਿੱਖ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਤੇ ਇਸ਼ਨਾਨ ਕਰਨ ਆਇਆ। ਉਸ ਵੇਲੇ ਅੰਮ੍ਰਿਤਸਰ ਦੇ ਇਲਾਕੇ ਵਿਚ ਸਿੱਖ ਨਹੀਂ ਸਨ। ਸਿੱਖ ਚਲੇ ਗਏ ਸਨ ਬੀਕਾਨੇਰ ਵਾਲੇ ਪਾਸੇ। ਉਸ ਸਿੱਖ ਦਾ ਨਾਮ ਇਤਿਹਾਸ ਨੇ ਲਿਖਿਆ ਹੈ ਭਾਈ ਬਲਾਕਾ ਸਿੰਘ। ਉਸ ਨੇ ਜਦੋਂ ਆ ਕੇ ਇਸ਼ਨਾਨ ਕੀਤਾ ਤਾਂ ਕੀ ਦੇਖਦਾ ਹੈ ਕਿ ਜਿਸ ਥਾਂ 'ਤੇ ਸਤਿਗੁਰੂ ਰਾਮਦਾਸ ਜੀ ਦੀਆਂ ਰਹਿਮਤਾਂ ਵਰਸਦੀਆਂ ਸਨ, ਉਥੇ ਮੱਸਾ ਰੰਘੜ ਨੇ ਆਪਣਾ ਪਲੰਘ ਡਾਹਿਆ ਹੋਇਆ ਸੀ। ਜਿਥੇ ਕੀਰਤਨ ਦੀ ਆਵਾਜ਼ ਆਉਂਦੀ ਸੀ, ਜਿਥੇ ਕੜਾਹ ਪ੍ਰਸਾਦਿ ਦੀ ਅੰਮ੍ਰਿਤ ਵਰਗੀ ਦੇਗ ਵਰਤਾਈ ਜਾਂਦੀ ਸੀ, ਉਥੇ ਹੁੱਕੇ ਤੇ ਸ਼ਰਾਬ ਦੇ ਪਿਆਲੇ ਭਰ ਭਰ ਕੇ ਪੀਤੇ ਜਾ ਰਹੇ ਸਨ। ਅਜਿਹਾ ਦ੍ਰਿਸ਼ ਦੇਖ ਕੇ ਭਾਈ ਬਲਾਕਾ ਸਿੰਘ ਦਾ ਹਿਰਦਾ ਤੜਪ ਉਠਿਆ। ਪਹਿਲਾਂ ਮਨ ਵਿਚ ਆਇਆ ਕਿ ਮਨਾ! ਮਰ ਜਾ ਜਾਂ ਮਾਰ ਦੇ। ਫਿਰ ਫੁਰਨਾ ਉਠਿਆ ਕਿ ਤੂੰ ਇਕੱਲਾ ਕੀ ਕਰੇਂਗਾ, ਚਲਾ ਜਾ ਜਿਥੇ ਸਿੱਖਾਂ ਦਾ ਇਕੱਠ ਹੋਵੇ। ਉਥੇ ਜਾ ਕੇ ਆਪਣੇ ਅੰਦਰ ਦੀ ਵੇਦਨਾ ਪ੍ਰਗਟ ਕਰ।

ਗੁਰੂ ਦੇ ਸਿੱਖੋ! ਅੰਮ੍ਰਿਤਸਰ ਦੀ ਧਰਤੀ 'ਤੇ ਸ੍ਰੀ ਹਰਿਮੰਦਰ ਸਾਹਿਬ ਦੀ ਏਨੀ ਬੇਅਦਬੀ ਹੋ ਰਹੀ ਹੈ ਤੇ ਇਹ ਮਨ ਵਿਚ ਇਕ ਭਾਵਨਾ ਲੈ ਕੇ, ਤੜਪ ਲੈ

ਕੇ ਭਾਈ ਬਲਾਕਾ ਸਿੰਘ ਤੁਰ ਪਏ ਅਤੇ ਜਾ ਪਹੁੰਚੇ ਬੀਕਾਨੇਰ। ਉਸ ਵੇਲੇ ਜਦੋਂ ਸਿੱਖਾਂ ਨੂੰ ਇਹ ਖ਼ਬਰ ਮਿਲੀ ਕਿ ਅੰਮ੍ਰਿਤਸਰ ਤੋਂ ਭਾਈ ਬਲਾਕਾ ਸਿੰਘ ਆਏ ਹਨ ਤਾਂ ਸਾਰੇ ਸਿੱਖਾਂ ਨੇ ਉਠ ਕੇ ਅਦਬ ਨਾਲ ਫਤਹਿ ਬੁਲਾਈ। ਕਈਆਂ ਨੇ ਭਾਵਨਾ ਨਾਲ ਚਰਨਾਂ ਦੀ ਧੂੜ ਮਸਤਕ 'ਤੇ ਲਗਾਈ। ਜੱਥੇਦਾਰ ਸ: ਬੁੱਢਾ ਸਿੰਘ ਜੀ ਸਨ। ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਮੇਰੇ ਦਾਦਾ ਜੀ ਸਰਦਾਰ ਮਹਿਤਾਬ ਸਿੰਘ ਵੀ ਉਥੇ ਹੀ ਸਨ। ਉਹਨਾਂ ਨੇ ਭਾਈ ਬਲਾਕਾ ਸਿੰਘ ਤੋਂ ਪੁੱਛਿਆ ਕਿ ਗੁਰੂ ਦੀ ਨਗਰੀ ਦੀਆਂ ਗੱਲਾਂ ਸੁਣਾਉ ਤਾਂ ਭਾਈ ਬਲਾਕਾ ਸਿੰਘ ਨੇ ਬੋਲਣਾ ਕੀ ਸੀ ਉਸ ਦੀਆਂ ਅੱਖਾਂ ਦੇ ਸਾਹਮਣੇ ਜਦੋਂ ਉਹ ਤਸਵੀਰ ਆ ਗਈ ਤਾਂ ਉਸ ਦੀਆਂ ਅੱਖਾਂ ਭਰ ਆਈਆਂ। ਉਸ ਨੇ ਕਿਹਾ ਕਿ ਸਿੰਘੋ! ਉਥੇ ਕੀਰਤਨ ਨਹੀਂ ਹੋ ਰਿਹਾ, ਉਥੇ ਕੰਜਰੀ ਪੈਰਾਂ ਵਿਚ ਘੁੰਗਰੂ ਪਾ ਕੇ ਡਾਂਸ ਪਈ ਕਰਦੀ ਹੈ। ਉਥੇ ਹੁਣ ਕੜਾਹ ਪ੍ਰਸਾਦਿ ਦੀ ਦੇਗ ਨਹੀਂ, ਉਥੇ ਸ਼ਰਾਬ ਦੇ ਪਿਆਲੇ ਪੀਤੇ ਜਾ ਰਹੇ ਹਨ, ਉਥੇ ਹੁੱਕੇ ਪੀਤੇ ਜਾ ਰਹੇ ਹਨ।

ਇਹ ਸਭ ਕੁਝ ਸੁਣ ਕੇ ਜੱਥੇਦਾਰ ਨੇ ਕਿਹਾ ਕਿ ਬਲਾਕਾ ਸਿੰਘ, ਇਹ ਸਭ ਕੁਝ ਆਪਣੀ ਅੱਖੀਂ ਦੇਖ ਕੇ ਤੂੰ ਉਥੇ ਹੀ ਕਿਉਂ ਨਾ ਮਰ ਗਿਆ। ਹਕੂਮਤ ਕਹਿ ਰਹੀ ਹੈ ਕਿ ਉਹ ਸਿੱਖ ਮਰ ਗਏ ਹਨ, ਜਿਹੜੇ ਅਣਖ ਵਾਲੇ ਸਨ। ਅਣਖ ਵਾਲਿਆਂ ਦਾ ਹੁਣ ਖ਼ਾਤਮਾ ਹੋ ਚੁੱਕਾ ਹੈ।

ਉਸੇ ਵੇਲੇ ਸ: ਮਹਿਤਾਬ ਸਿੰਘ ਤੇ ਸ: ਸੁੱਖਾ ਸਿੰਘ ਨੇ ਖੜੇ ਹੋ ਕੇ ਆਪਣੀਆਂ ਕ੍ਰਿਪਾਨਾਂ ਦੇ ਮੁੱਠਿਆਂ 'ਤੇ ਹੱਥ ਰੱਖ ਕੇ ਗਰਜ ਕੇ ਕਿਹਾ ਕਿ ਸਿੰਘ ਜੀ! ਅਸੀਂ ਉਸ ਦੁਸ਼ਟ ਨੂੰ ਮਾਰ ਕੇ ਉਥੇ ਹੀ ਸ਼ਹੀਦ ਹੋ ਜਾਵਾਂਗੇ। ਇੰਨਾ ਕਹਿ ਕੇ ਉਹ ਦੋਨੋਂ ਸੂਰਬੀਰ ਘੋੜਿਆਂ 'ਤੇ ਚੜ੍ਹ ਕੇ ਤੁਰ ਪਏ।

ਸ: ਸੁੱਖਾ ਸਿੰਘ ਤੇ ਸ: ਮਹਿਤਾਬ ਸਿੰਘ ਨੇ ਆਪਣੇ ਚਿਹਰੇ ਢੱਕੇ ਹੋਏ ਸਨ। ਉਸ ਦਾ ਕਾਰਨ ਸੀ ਕਿ ਕਿਤੇ ਪਹਿਚਾਣ ਨਾ ਹੋ ਜਾਏ ਤੇ ਦੂਸਰਾ ਲੂ ਵੀ ਬੜੀ ਚਲ ਰਹੀ ਸੀ। ਉਹਨਾਂ ਠੀਕਰੀਆਂ ਨਾਲ ਬੋਰੀਆਂ ਭਰ ਲਈਆਂ ਤੇ ਸਿਰ 'ਤੇ ਉਠਾ ਲਈਆਂ। ਪਹਿਰੇਦਾਰਾਂ ਦੇ ਪੁੱਛਣ 'ਤੇ ਦੱਸਿਆ ਕਿ ਅਸੀਂ ਨੰਬਰਦਾਰ ਹਾਂ, ਸਰਕਾਰ ਦੇ ਪੈਸੇ ਭਰਨ ਆਏ ਹਾਂ। ਇਹ ਕਹਿ ਕੇ ਅੰਦਰ ਚਲੇ ਗਏ। ਅੰਦਰ ਜਾ ਕੇ ਦੇਖਿਆ ਕਿ ਮੱਸਾ ਰੰਘੜ ਪਲੰਘ 'ਤੇ ਬੈਠਾ ਹੁੱਕਾ ਪੀ ਰਿਹਾ ਹੈ ਤੇ ਕੰਜਰੀਆਂ ਡਾਂਸ ਕਰ ਰਹੀਆਂ ਹਨ। ਇਹ ਵੇਖ ਕੇ ਸਿੱਖਾਂ ਦਾ ਹਿਰਦਾ ਤੜਪ ਉਠਿਆ ਪਰੰਤੂ ਆਪਣੇ ਆਪ 'ਤੇ ਕਾਬੂ ਰੱਖ ਕੇ ਉਹਨਾਂ ਨੇ ਦੋਵੇਂ ਬੋਰੀਆਂ ਮੱਸਾ ਰੰਘੜ ਦੇ ਪਲੰਘ ਕੋਲ ਸੁੱਟ ਦਿੱਤੀਆਂ।

ਸ: ਰਤਨ ਸਿੰਘ ਭੰਗੂ ਕਹਿੰਦੇ ਹਨ ਕਿ ਉਸ ਦੁਸ਼ਟ, ਸ਼ਰਾਬੀ ਤੇ ਨਸ਼ੱਈ ਨੇ ਜਦੋਂ ਠੀਕਰੀਆਂ ਦੀ ਆਵਾਜ਼ ਸੁਣੀ ਤਾਂ ਉਸ ਦੇ ਮਨ ਵਿਚ ਆਇਆ ਕਿ

ਬੜੀਆਂ ਮੋਹਰਾਂ ਲੈ ਕੇ ਆਏ ਹਨ ਤਾਂ ਉਸ ਨੇ ਜਦੋਂ ਆਪਣੀ ਗਰਦਨ ਉਸ ਪਲੰਘ ਥਲੇ ਕੀਤੀ ਤਾਂ ਗੁਰੂ ਦੇ ਸਿੰਘ ਨੇ ਤਲਵਾਰ ਦੇ ਇਕੋ ਵਾਰ ਨਾਲ ਹੀ ਉਸ ਦੁਸ਼ਟ ਪਾਪੀ ਨੂੰ ਇਉਂ ਝਟਕਾਅ ਦਿੱਤਾ ਜਿਵੇਂ ਬਕਰੇ ਦੀ ਗਰਦਨ ਝਟਕਾਈਦੀ ਹੈ। ਉਸ ਵੇਲੇ ਜਿਹੜੇ ਨੱਚਣ ਗਾਉਣ ਵਾਲੀਆਂ ਕੰਜਰੀਆਂ ਸਨ, ਉਹਨਾਂ ਨੂੰ ਵੀ ਕਤਲ ਕਰ ਦਿੱਤਾ। ਸਾਜ਼ਿੰਦੇ ਸਾਜ਼ ਛੱਡ ਕੇ ਨੱਸ ਗਏ।

ਗੁਰੂ ਦੇ ਸਿੰਘਾਂ ਨੇ ਉਸੇ ਸਮੇਂ ਝਟ ਪਟ ਹੀ ਮੱਸੇ ਰੰਘੜ ਦਾ ਸਿਰ ਆਪਣੇ ਨੇਜ਼ੇ ਉੱਤੇ ਟੰਗ ਲਿਆ ਤੇ ਆਪਣੇ ਚਿਹਰਿਆਂ ਉਪਰੋਂ ਕਪੜਾ ਲਾਹ ਕੇ ਬਾਹਰ ਡਿਉੜੀ ਤਕ ਪਹੁੰਚੇ। ਕੋਈ ਵੀ ਗੁਰੂ ਦੇ ਸਿੱਖਾਂ ਨੂੰ ਰੋਕ ਨਹੀਂ ਸਕਿਆ ਤੇ ਉਹਨਾਂ ਘੋੜਿਆਂ 'ਤੇ ਅਸਵਾਰ ਹੋ ਕੇ ਝੱਟ ਆਪਣੇ ਟਿਕਾਣੇ ਪਹੁੰਚ ਕੇ ਜੈਕਾਰੇ ਛੱਡੇ। ਸੰਗਤਾਂ ਨੇ ਜਦੋਂ ਦੇਖਿਆ ਤਾਂ ਖ਼ੁਸ਼ੀ ਨਾਲ ਉਹਨਾਂ ਵੀ ਅੱਗੋਂ ਜੈਕਾਰੇ ਛੱਡੇ। ਜੱਥੇਦਾਰ ਨੂੰ ਜਦੋਂ ਦੁਸ਼ਟ ਦਾ ਸਿਰ ਭੇਟ ਕੀਤਾ ਤਾਂ ਉਸ ਨੇ ਦੋਹਾਂ ਸਿੱਖਾਂ ਦਾ ਬੜਾ ਸਤਿਕਾਰ ਕੀਤਾ। ਬਾਅਦ ਵਿਚ ਹਕੂਮਤ ਵਲੋਂ ਭਾਈ ਮਹਿਤਾਬ ਸਿੰਘ ਤੇ ਭਾਈ ਸੁਖਾ ਸਿੰਘ ਨੂੰ ਫੜ ਕੇ ਸ਼ਹੀਦ ਕੀਤਾ ਗਿਆ। ਇਸੇ ਲਈ ਅਸੀਂ ਰੋਜ਼ਾਨਾ ਅਰਦਾਸ ਵਿਚ ਇਹਨਾਂ ਸ਼ਹੀਦਾਂ ਨੂੰ ਨਮਸਕਾਰ ਕਰਦੇ ਹਾਂ।

ਅਬਦਾਲੀ ਫ਼ੌਜਾਂ ਲੈ ਕੇ ਆਇਆ ਤੇ ਉਸ ਨੇ ਆਉਂਦਿਆਂ ਹੀ ਸ੍ਰੀ ਹਰਿਮੰਦਰ ਸਾਹਿਬ ਨੂੰ ਘੇਰਾ ਪਾਇਆ। ਇਸ ਦੇ ਨਾਲ ਬੇਅੰਤ ਫ਼ੌਜ ਹੈ ਤੇ ਦੂਜੇ ਪਾਸੇ ਬਾਬਾ ਗੁਰਬਖ਼ਸ਼ ਸਿੰਘ ਦੀ ਅਗਵਾਈ ਵਿਚ ਕੇਵਲ 30 ਸਿੱਖ ਹਨ। ਇਸ ਦਿਨ ਸਭ ਨੇ ਕੇਸਰੀ ਬਾਣਾ ਪਹਿਨਿਆ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੜਾਹ ਪ੍ਰਸਾਦਿ ਦੀ ਦੇਗ ਭੇਟ ਕਰ ਕੇ ਅਤੇ ਅਰਦਾਸ ਕਰ ਕੇ ਤੁਰੇ ਹਨ ਕਿ ਸਤਿਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਸਾਨੂੰ ਪਤਾ ਹੈ ਕਿ ਸਾਡੀ ਗਿਣਤੀ ਬਹੁਤ ਥੋੜੀ ਹੈ, ਅਸੀ ਕੇਵਲ 30 ਸਿੰਘ ਹਾਂ। ਪਰ ਇਕ ਮਿਹਰ ਕਰੀਂ। ਚਮਕੌਰ ਦੀ ਗੜ੍ਹੀ ਵਿਚ ਜੇਕਰ ਗੁਰੂ ਕਲਗੀਆਂ ਵਾਲਾ ਚਾਲੀਆਂ ਨੂੰ ਦਸ ਲੱਖ ਨਾਲ ਲੜਾ ਗਿਆ ਤਾਂ ਅੱਜ ਸਾਡੇ 'ਤੇ ਵੀ ਏਨੀ ਕ੍ਰਿਪਾ ਕਰੀਂ ਕਿ ਅਸੀਂ 30 ਸਿੰਘ 36 ਹਜ਼ਾਰ ਨਾਲ ਟਾਕਰਾ ਕਰ ਸਕੀਏ।

ਇਤਿਹਾਸ ਸਦਾ ਆਪਣੇ ਆਪ ਨੂੰ ਦੁਹਰਾਉਂਦਾ ਹੈ। ਬਾਬਾ ਗੁਰਬਖ਼ਸ਼ ਸਿੰਘ ਪੀਲਾ ਬਾਣਾ ਪਹਿਨ ਕੇ ਤੇ ਸਿਰ 'ਤੇ ਕੇਸਰੀ ਦਸਤਾਰ ਸਜਾ ਕੇ ਆਏ ਹਨ। ਖ਼ਬਰ ਮਿਲ ਚੁੱਕੀ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਉਡਾਣ ਲਈ ਅਬਦਾਲੀ ਦੀ ਫ਼ੌਜ 36 ਹਜ਼ਾਰ ਦੇ ਕਰੀਬ ਆ ਰਹੀ ਹੈ। ਬਾਬਾ ਗੁਰਬਖ਼ਸ਼ ਸਿੰਘ ਸ੍ਰੀ ਹਰਿਮੰਦਰ ਸਾਹਿਬ ਗਏ ਤੇ ਗਲ੍ਹ ਵਿਚ ਪੱਲਾ ਪਾ ਕੇ ਅਰਦਾਸ ਕੀਤੀ ਕਿ ਹੇ ਮੇਰੇ ਗੁਰੂ ਰਾਮਦਾਸ ਜੀ! ਕ੍ਰਿਪਾ ਕਰਨਾ, ਆਪਣੇ ਚਰਨਾਂ ਵਿਚ ਸ਼ਹੀਦੀ ਦੀ ਦਾਤ ਬਖ਼ਸ਼ਣਾ। ਬਾਬਾ ਜੀ ਨੇ ਚਾਰ ਪ੍ਰਕਰਮਾਂ ਕੀਤੀਆਂ ਤੇ ਸ਼ਹਾਦਤ ਵਾਲੇ ਪਾਸੇ ਤੁਰ ਪਏ।

ਗੁਰਮੁਖੋ! ਕਿੰਨੀ ਦੇਰ ਤੱਕ ਦੁਸ਼ਮਣ ਦੇ ਆਹੂ ਲਾਹੇ। ਅਖੀਰ ਜਦੋਂ ਬਾਬਾ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਖ਼ੂਨ ਦੀ ਧਾਰਾ ਇਉਂ ਚਲੀ ਜਿਵੇਂ ਕਿਸੇ ਪਰ ਨਾਲੇ ਵਿਚੋਂ ਪਾਣੀ ਵਹਿੰਦਾ ਹੋਵੇ। 30 ਸਿੱਖਾਂ ਨੇ 36000 ਦਾ ਟਾਕਰਾ ਕੀਤਾ ਤੇ ਅੰਤ ਨੂੰ ਸ਼ਹੀਦੀ ਪ੍ਰਾਪਤ ਕੀਤੀ। ਜਦੋਂ ਸਿੱਖਾਂ ਨੂੰ ਪਤਾ ਲੱਗਾ ਤਾਂ ਉਹਨਾਂ ਬਾਬਾ ਗੁਰਬਖ਼ਸ਼ ਸਿੰਘ ਤੇ ਬਾਕੀ ਸਿੱਖਾਂ ਦੀ ਕਰਨੀ ਨੂੰ ਸਦਾ ਲਈ ਆਪਣੇ ਹਿਰਦੇ ਵਿਚ ਵਸਾ ਲਿਆ ਤੇ ਰੋਜ਼ਾਨਾ ਅਰਦਾਸ ਵਿਚ ਉਹਨਾਂ ਨੂੰ ਯਾਦ ਕੀਤਾ ਜਾਣ ਲੱਗਾ।

ਸਮਾਂ ਆਇਆ ਮਹਾਰਾਜਾ ਰਣਜੀਤ ਸਿੰਘ ਦਾ। ਉਸ ਵੇਲੇ ਤੋਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਜੋਤ ਜਗਣੀ ਸ਼ੁਰੂ ਹੋ ਗਈ। ਤੁਰਕਾਂ ਵੇਲੇ ਬੜਾ ਜ਼ੁਲਮ ਹੁੰਦਾ ਰਿਹਾ। ਡਿਗਦੇ ਰਹੇ, ਮਰਦੇ ਰਹੇ, ਖੱਪਦੇ ਰਹੇ ਤੇ ਮੁੜ ਫਿਰ ਖੜੇ ਹੋ ਜਾਂਦੇ ਰਹੇ ਤੇ ਗੁਰਦੁਆਰੇ ਦੁਬਾਰਾ ਕਾਇਮ ਕਰ ਲੈਂਦੇ। ਸ਼ੇਰੇ ਪੰਜਾਬ ਨੇ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਦਖ਼ਲ ਦਿੱਤਾ। ਜੇ ਹਜ਼ੂਰ ਸਾਹਿਬ ਦੇਖਿਆ ਤਾਂ ਉਥੇ ਵੀ ਜਾ ਅਸਥਾਨ ਬਣਾਇਆ। ਗੁਰੂ ਰਾਮਦਾਸ ਜੀ ਦਾ ਘਰ ਵੇਖਿਆ ਤਾਂ ਸੋਨੇ ਨਾਲ ਗੁਰੂ ਰਾਮਦਾਸ ਜੀ ਦੇ ਘਰ ਨੂੰ ਜੜ੍ਹ ਦਿੱਤਾ। ਆਪਣੇ ਘਰ ਕਿਸੇ ਬੇਟੇ ਦੀ, ਪੋਤਰੇ ਦੀ ਸ਼ਾਦੀ 'ਤੇ ਕੋਈ ਚੰਗਾ ਤੋਹਫ਼ਾ ਆਇਆ ਤਾਂ ਕਹਿੰਦਾ ਹੈ ਕਿ ਏਨਾ ਕੀਮਤੀ ਸਿਹਰਾ ਮੇਰੇ ਬੱਚਿਆਂ ਦੇ ਸਿਰ 'ਤੇ ਚੰਗਾ ਨਹੀਂ ਲੱਗਣਾ, ਇਹ ਸਿਹਰਾ ਗੁਰੂ ਰਾਮਦਾਸ ਜੀ ਦੇ ਦਰ 'ਤੇ ਹੀ ਫਬਦਾ ਹੈ। ਅੱਜ ਦਾ ਪ੍ਰਬੰਧਕ ਸ੍ਰੀ ਹਰਿਮੰਦਰ ਸਾਹਿਬ ਵਿਚੋਂ ਚੋਰੀ ਕਰਕੇ ਆਪਣੀ ਕੁਰਸੀ ਨੂੰ ਪਾਲ ਰਿਹਾ ਹੈ, ਪਰ ਸ਼ੇਰੇ ਪੰਜਾਬ ਕੁਰਸੀ 'ਤੇ ਬੈਠਾ ਘਰ ਦੀਆਂ ਚੀਜ਼ਾਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਭੇਟ ਕਰ ਰਿਹਾ ਹੈ।

ਤਰਨਤਾਰਨ ਗੁਰਦੁਆਰਾ ਸਾਹਿਬ ਵਿਚ ਪ੍ਰਬੰਧਕ ਸ਼ਰਾਬ ਪੀਣ ਲੱਗ ਪਏ ਸਨ। ਜਦੋਂ ਕਿਤੇ ਧੀਆਂ ਭੈਣਾਂ ਨੇ ਮੱਥਾ ਟੇਕਣ ਜਾਣਾ ਤਾਂ ਇਹਨਾਂ ਨੇ ਛੋਟੇ ਛੋਟੇ ਪੱਥਰ ਮਾਰਨੇ। ਅਖੀਰ ਵਿਚ ਭਾਈ ਸੰਗਤ ਸਿੰਘ ਜੀ .ਸਿੰਘ ਸਭਾ ਵਾਲੇ ਨੇ ਤਰਨਤਾਰਨ ਸਾਹਿਬ ਦੀ ਪ੍ਰਕਰਮਾ ਵਿਚ ਲੈਕਚਰ ਦੇ ਦਿੱਤਾ ਕਿ ਸਿੱਖੋ! ਆਪਣੇ ਮੂਲ ਨੂੰ ਪਛਾਣੋ। ਇਹਨਾਂ ਦਾ ਬੇਟਾ ਤੇ ਬੇਟੀ ਸ਼ਾਮ ਨੂੰ ਪ੍ਰਕਰਮਾ ਕਰ ਰਹੇ ਸਨ ਤਾਂ ਇਹਨਾਂ ਗੁੰਡਿਆਂ ਨੇ ਬੱਚੇ ਦੇ ਪੇਟ ਨਾਲ ਇੱਟਾਂ ਬੰਨ੍ਹ ਕੇ ਉਸ ਨੂੰ ਸਰੋਵਰ ਵਿਚ ਸੁੱਟ ਦਿੱਤਾ। ਉਸ ਦੀ ਭੈਣ ਨੇ ਬੜੇ ਤਰਲੇ ਲਏ, ਭਰਾ ਨੂੰ ਖਿੱਚਦੀ ਰਹੀ, ਪਰ ਇਹਨਾਂ ਦੁਸ਼ਟਾਂ ਨੇ ਉਸ ਨੂੰ ਅੰਦਰ ਲਿਜਾ ਕੇ ਉਸ ਦੀ ਇੱਜ਼ਤ ਲੁਟੀ। ਜਦੋਂ ਇਸ ਘਟਨਾ ਦਾ ਪਤਾ ਲੱਗਾ ਤਾਂ ਅਕਾਲ ਤਖ਼ਤ ਸਾਹਿਬ 'ਤੇ ਇਕੱਠ ਕੀਤਾ ਗਿਆ।

ਜਨਵਰੀ ਦਾ ਮਹੀਨਾ ਸੀ। ਭਾਈ ਸੰਗਤ ਸਿੰਘ ਦੀ ਪਤਨੀ ਸਿੱਧੀ ਅਕਾਲ ਤਖ਼ਤ ਸਾਹਿਬ ਜਾ ਪਹੁੰਚੀ। ਉਥੇ ਪੱਤਰਕਾਰ ਤੇ ਹੋਰ ਸਿੱਖ ਵਿਚਾਰਾਂ ਕਰ ਰਹੇ ਸਨ ਕਿ ਕਿਵੇਂ ਗੁਰਦੁਆਰੇ ਆਜ਼ਾਦ ਕਰਾਏ ਜਾਣ। ਉਹ ਬੀਬੀ ਜਾ ਕੇ ਕਹਿਣ

ਲੱਗੀ ਕਿ ਇਹ ਉਹੋ ਤਖ਼ਤ ਹੈ ਜਿਥੋਂ ਸਿੰਘਾਂ ਨੇ ਕਦੀ ਕਸੂਰ ਦੇ ਬ੍ਰਾਹਮਣ ਦੀ ਔਰਤ ਨੂੰ ਇਕ ਜ਼ਾਲਮ ਦੇ ਹੱਥੋਂ ਛੁਡਾ ਕੇ ਆਪਣੇ ਘਰ ਪੁਚਾਇਆ ਸੀ। ਇਹ ਉਹ ਤਖ਼ਤ ਹੈ, ਜਦੋਂ ਅਬਦਾਲੀ ਮਾਸੂਮ ਬੱਚੀਆਂ ਨੂੰ ਲੈ ਕੇ ਜਾਂਦਾ ਸੀ ਤਾਂ ਸਿੰਘਾਂ ਨੇ ਉਸ ਦਾ ਰਾਹ ਰੋਕ ਕੇ ਉਹਨਾਂ ਬੱਚੀਆਂ ਨੂੰ ਛੁਡਾ ਕੇ ਆਪੋ ਆਪਣੇ ਘਰੀਂ ਪੁਚਾਇਆ ਸੀ। ਉਥੇ ਬੈਠੇ ਸਿੱਖ ਉਸ ਨੂੰ ਕਹਿਣ ਲੱਗੇ ਕਿ ਮਾਤਾ! ਆਖ਼ਰ ਤੂੰ ਦੱਸਣਾ ਕੀ ਚਾਹੁੰਦੀ ਹੈਂ ? ਉਹ ਕਹਿਣ ਲੱਗੀ ਕਿ ਲੋਕਾਂ ਦੀਆਂ ਧੀਆਂ ਭੈਣਾਂ ਦੀ ਪੱਤ ਬਚਾਉਣ ਵਾਲਿਉ! ਤੁਹਾਡੀਆਂ ਆਪਣੀਆਂ ਧੀਆਂ ਭੈਣਾਂ ਦੀ ਪੱਤ ਆਪਣੇ ਹੀ ਕੁਝ ਗੁੰਡੇ ਲੁੱਟ ਰਹੇ ਹਨ ਤੇ ਉਹ ਵੀ ਗੁਰਦੁਆਰਿਆਂ ਦੇ ਅੰਦਰ।

ਇਹ ਸੁਣ ਕੇ ਉਸੇ ਸਮੇਂ ਨਿਰਣਾ ਕੀਤਾ ਗਿਆ ਕਿ ਅਸੀਂ ਤਰਨਤਾਰਨ ਸਾਹਿਬ ਨੂੰ ਆਜ਼ਾਦ ਕਰਾਉਣਾ ਹੈ। ਉਸੇ ਸਮੇਂ ਸ: ਤੇਜਾ ਸਿੰਘ ਗੁੱਜਰ ਚਲ ਪਏ ਹਨ। ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ ਇਹ ਦੋਨੋਂ ਸਿੱਖ ਵੀ ਗਏ ਹਨ। ਭਾਈ ਹਜ਼ਾਰਾ ਸਿੰਘ ਅੰਮ੍ਰਿਤਸਰ ਤੇ ਭਾਈ ਹੁਕਮ ਸਿੰਘ ਗੁਰਦਾਸਪੁਰ ਦੇ ਰਹਿਣ ਵਾਲੇ ਸਨ। ਭਾਈ ਹੁਕਮ ਸਿੰਘ ਨੇ ਜਾ ਕੇ ਮੱਥਾ ਟੇਕਿਆ ਤੇ ਭਾਈ ਹਜ਼ਾਰਾ ਸਿੰਘ ਦੇ ਉਠਣ ਦੀ ਦੇਰ ਸੀ ਕਿ ਇਕੋ ਦਮ ਉਸ ਉਪਰ ਹੱਲਾ ਕਰ ਦਿੱਤਾ ਤੇ ਉਸ ਨੂੰ ਸ਼ਹੀਦ ਕਰ ਦਿੱਤਾ। ਕੁਝ ਸਮੇਂ ਬਾਅਦ ਭਾਈ ਹੁਕਮ ਸਿੰਘ ਨੂੰ ਵੀ ਸ਼ਹੀਦ ਕਰ ਦਿੱਤਾ। ਗੁਰਦੁਆਰਿਆਂ ਦੀ ਆਜ਼ਾਦੀ ਲਈ ਸ਼ਹੀਦ ਹੋਣ ਵਾਲਿਆਂ ਵਿਚੋਂ ਸਭ ਤੋਂ ਪਹਿਲਾ ਸ਼ਹੀਦ ਭਾਈ ਹਜ਼ਾਰਾ ਸਿੰਘ ਹੈ।

ਉਧਰ ਇਕ ਦਮ ਹੀ ਪੰਥ ਅੰਦਰ ਇਕ ਨਵਾਂ ਜੋਸ਼ ਭਰ ਗਿਆ ਤੇ ਤਰਨਤਾਰਨ ਦੇ ਮਹੰਤਾਂ ਨੂੰ ਇਹਨਾਂ ਦੋ ਸ਼ਹੀਦਾਂ ਤੋਂ ਬਾਅਦ ਤਰਨਤਾਰਨ ਸਾਹਿਬ ਛੱਡਣਾ ਪਿਆ। ਉਹਨਾਂ ਸ਼ਹੀਦਾਂ ਨੂੰ ਭਾਵੇਂ ਇਹ ਅਖੌਤੀ ਬੰਦੇ ਭੁੱਲ ਗਏ ਹਨ, ਪਰ ਹਰ ਇਕ ਸ਼ਰਧਾਲੂ ਸਿੱਖ ਨੇ ਆਪਣੀ ਰੋਜ਼ਾਨਾ ਦੀ ਅਰਦਾਸ ਵਿਚ ਇਹਨਾਂ ਨੂੰ ਸ਼ਾਮਿਲ ਕਰ ਲਿਆ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

